# ਭਾਈ ਮਨੀ ਸਿੰਘ

## (ਜੀਵਨ ਤੇ ਰਚਨਾ)



ਭਾਸ਼ਾ ਵਿਭਾਗ, ਪੰਜਾਬ

# ਦੋ ਸ਼ਬਦ

ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਭਾਈ ਮਨੀ ਸਿੰਘ ਜੀ ਇਕ ਅਦੁੱਤੀ ਅਸਥਾਨ ਰੱਖਦੇ ਹਨ। ਗੁਰੂ ਗੋਬਿੰਦ ਸਿੰਘ ਜੀ ਵਰਗੇ ਮਹਾਨ ਵਿਦਵਾਨ, ਸਾਹਿਤਕਾਰ ਤੇ ਉੱਚ ਕੋਟੀ ਦੇ ਧਾਰਮਕ ਰਹਿਨੁਮਾਂ ਦੀ ਦੇਖ ਰੇਖ ਵਿਚ ਵਿਦਿਆ ਗ੍ਰਹਿਣ ਕਰਨ ਤੇ ਸਾਹਿਤ ਰਚਣ ਵਾਲੇ ਪ੍ਰਸਿੱਧ ਲੇਖਕ ਭਾਈ ਮਨੀ ਸਿੰਘ ਜੀ ਦੀ ਲੇਖਣੀ ਵਿਚ ਸਰਵ-ਸ੍ਰੇਸ਼ਟ ਸਾਹਿਤਿਕ ਗੁਣਾਂ ਦਾ ਹੋਣਾ ਇਕ ਸੁਭਾਵਕ ਗੱਲ ਸੀ। ਭਾਈ ਮਨੀ ਸਿੰਘ ਜਿਥੇ ਗੁਰਮਤਿ ਸਾਹਿਤ ਦੇ ਮਹਾਨ ਵਿਦਵਾਨ ਅਤੇ ਸਾਧਕ ਸਨ ਉਥੇ ਉਹ ਪੰਜਾਬੀ ਵਾਰਤਕ ਦੇ ਸਿਰਮੌਰ ਸਾਹਿਤਕਾਰ ਵੀ ਹਨ। ਜਿਵੇਂ ਭਾਈ ਗੁਰਦਾਸ ਜੀ ਨੇ ਕਵਿਤਾ ਰਚਣ ਵਿਚ ਪ੍ਰਬੀਨਤਾ ਵਿਖਾਈ ਹੈ ਇਵੇਂ ਹੀ ਭਾਈ ਮਨੀ ਸਿੰਘ ਜੀ ਨੇ ਵਾਰਤਕ ਦੇ ਖੇਤਰ ਵਿਚ ਆਪਣਾ ਬਹੁਮੁੱਲਾ ਯੋਗਦਾਨ ਪਾਇਆ ਹੈ। ਭਾਈ ਮਨੀ ਸਿੰਘ ਜੀ ਨੇ ਆਪਣੀ ਮਿੱਠੀ ਬੋਲੀ ਤੇ ਕੋਮਲ ਭਾਵਾਂ ਨੂੰ ਆਪਣੀ ਵਾਰਤਕ ਵਿਚ ਨਿਰੂਪਣ ਕਰ ਦਿੱਤਾ ਹੈ। ਭਾਈ ਮਨੀ ਸਿੰਘ ਇਕ ਸਾਹਿਤਕਾਰ ਹੋਣ ਦੇ ਨਾਲ ਨਾਲ ਇਕ ਸੰਪੂਰਨ ਗੁਰਸਿੱਖ ਵੀ ਸਨ। ਉਹ ਆਪਣੇ ਸਮੇਂ ਦੇ ਉੱਚਤਮ ਵਿਆਖਿਆਕਰ ਅਤੇ ਕਥਾਵਾਚਕ ਸਨ ਅਤੇ ਅਧਿਆਤਮਕਤਾ ਦੀਆਂ ਮੰਜ਼ਿਲਾਂ ਨੂੰ ਤੈਅ ਕਰ ਚੁੱਕੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਆਦਿ ਗ੍ਰੰਥ ਦੀ ਬੀੜ ਜਿਸ ਨੂੰ 'ਦਮਦਮੀ ਬੀੜ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ, ਨੂੰ ਉਚਾਰ ਕੇ ਲਿਖਵਾਉਣ ਵੇਲੇ ਭਾਈ ਮਨੀ ਸਿੰਘ ਜੀ ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ। ਭਾਈ ਮਨੀ ਸਿੰਘ ਜੀ ਨੇ ਦਸਮ ਗ੍ਰੰਥ ਨੂੰ ਲਿਖਣ ਦੀ ਮਹਾਨ ਸੇਵਾ ਵੀ ਕੀਤੀ।

ਪੰਜਾਬੀ ਦੇ ਅਜਿਹੇ ਮਹਾਨ ਲੇਖਕ ਦੇ ਜੀਵਨ ਤੇ ਰਚਨਾ ਨੂੰ ਪਾਠਕਾਂ ਦੀ ਨਜ਼ਰ ਕਰਨਾ ਪੰਜਾਬੀ ਸਾਹਿਤ ਦੇ ਭੰਡਾਰ ਵਿਚ ਨਿੱਗਰ ਵਾਧਾ ਕਰਨ ਵਾਲਾ ਕਾਰਜ ਹੈ। ਇਸ ਪੁਸਤਕ ਦੀ ਪਹਿਲੀ ਐਡੀਸ਼ਨ ਸੰਨ 1961 ਵਿਚ ਪ੍ਰਕਾਸ਼ਿਤ ਕੀਤੀ ਗਈ ਸੀ। ਪਾਠਕਾਂ ਦੀ ਮੰਗ ਨੂੰ ਮੁੱਖ ਰਖਦਿਆਂ ਇਸ ਦੀ ਦੂਜੀ ਸੋਧੀ ਹੋਈ ਐਡੀਸ਼ਨ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਲੈ ਰਹੇ ਹਾਂ। ਆਸ ਹੈ ਕਿ ਸਾਹਿਤ ਪ੍ਰੇਮੀ, ਲੇਖਕ ਤੇ ਆਲੋਚਕ ਇਸ ਤੋਂ ਪੂਰਾ ਪੂਰਾ ਲਾਭ ਉਠਾਉਣਗੇ।

**ਅਜੀਤ ਸਿੰਘ ਕੱਕੜ**

ਡਾਇਰੈਕਟਰ

ਭਾਸ਼ਾ ਵਿਭਾਗ, ਪੰਜਾਬ

# ਤਤਕਰਾ

1

# ਭਾਈ ਮਨੀਆ ਤੋ ਗਿਆਨੀ ਮਨੀ ਸਿੰਘ

ਭਾਈ ਮਨੀਆ ਨੇ ਗੁਰਸਿੱਖ ਘਰਾਣੇ ਵਿਚ ਜਨਮ ਲਿਆ। ਉਨ੍ਹਾਂ ਦੇ ਜਨਮ ਦੀ ਤਾਰੀਖ਼ ਬਾਰੇ ਪਤਾ ਨਹੀਂ ਲਗ ਸਕਿਆ। ਇਤਨਾ ਜ਼ਰੂਰ ਪਤਾ ਲਗਦਾ ਹੈ ਕਿ ਉਹ ਕੈਂਬੋਵਾਲ ਦੇ ਦੁੱਲਟ ਚੌਧਰੀ ਕਾਲੇ ਦਾ ਪੁੱਤਰ ਸੀ।* ਪਿੰਡ ਕੈਂਬੋਵਾਲ ਦਾ ਥੇਹ ਅੱਜਕਲ੍ਹ ਸੁਨਾਮ ਪਾਸ ਵੇਖਿਆ ਜਾਂਦਾ ਹੈ। ਗਿਆਨੀ ਗਿਆਨ ਸਿੰਘ ਨੇ ਤਾਂ ਚੌਧਰੀ ਕਾਲੇ ਨੂੰ ਦੁੱਲਟ ਜੱਟ ਦੱਸਿਆ ਹੈ ਪਰ ਕਈ ਖੋਜੀ ਉਹਨੂੰ ਕੰਬੋ ਬੰਸ ਵਿਚ ਹੋਇਆ ਮੰਨਦੇ ਹਨ। ਕੇਸਰ ਸਿੰਘ ਛਿੱਬਰ ਲਿਖਦਾ ਹੈ—

'ਭਾਈ ਮਨੀ ਸਿੰਘ ਜੀ ਮੁਸੱਦੀ ਜ਼ਾਤ ਕੰਬੋਉ ਸਿੱਖ ਸਿੱਖਾਂ ਵਿਚ ਗਣਿਆ।'

ਪਰ ਇਕ ਹੋਰ ਸੱਜਣ ਜੀ ਲਿਖਦੇ ਹਨ—

'ਭਾਈ ਸਾਹਿਬ ਜੀ ਦੁੱਲਟ ਜ਼ਿਮੀਂਦਾਰਾਂ ਵਿਚੋਂ ਨਗਰ ਕੈਂਬੋਵਾਲ ਦੇ ਸਨ, ਜਿਸ ਪਿੰਡ ਦਾ ਖੇਹ ਅੱਜਕਲ੍ਹ ਪਿੰਡ ਲੌਂਗੋਵਾਲ ਦੇ ਨੇੜੇ ਹੈ। ਕਈ ਭੁੱਲੜਾਂ ਨੇ ਆਪ ਨੂੰ ਕੈਬੋਂਵਾਲ ਦੀ ਬਜਾਏ ਕੰਬੋਜ ਜਾਤੀ ਵਿਚੋਂ ਲਿਖ ਦਿੱਤਾ ਹੈ।†

ਇਹ ਹੋ ਸਕਦਾ ਹੈ ਕਿ ਨਗਰ ਕੈਂਬੋਵਾਲ ਦੇ ਨਾਂ ਤੋਂ ਭੁਲੇਖਾ ਖਾ ਕੇ ਵਿਦਵਾਨਾਂ ਨੇ ਭਾਈ ਮਨੀ ਸਿੰਘ ਜੀ ਦੀ ਬੰਸ ਹੀ ਕੰਬੋ ਲਿਖ ਦਿੱਤੀ ਹੋਵੇ। ਭਾਈ ਕਾਹਨ ਸਿੰਘ ਜੀ ਦੇ ਕਹਿਣ ਅਨੁਸਾਰ ਇਕ ਸੱਜਣ ਨੇ ਭਾਈ ਜੀ ਦਾ ਜਨਮ ਕਾਨ੍ਹੇ ਕਾਛੇ ਦਾ ਲਿਖਿਆ ਹੈ।

ਭਾਈ ਮਨੀ ਸਿੰਘ ਜੀ ਹਾਲੀਂ ਪੰਜਾਂ ਸੱਤਾਂ ਵਰ੍ਹਿਆਂ ਦੇ ਹੀ ਸਨ ਕਿ ਚੌਧਰੀ ਕਾਲੇ ਦੇ ਮਨ ਵਿਚ ਸਤਿਗੁਰਾਂ ਦੇ ਦਰਸ਼ਨਾਂ ਦਾ ਪ੍ਰਬਲ ਸੰਕਲਪ ਫੁਰਿਆ। ਉਹ

---

*ਭਾਈ ਮਨੀ ਸਿੰਘ ਦਾ ਪਹਿਲਾ ਨਾਂ ਮਨੀਆ ਸੀ। ਮਾਤਾ ਦਾ ਨਾਂ 'ਦੇਈ' ਸੀ ਜੋ ਪਿੱਛੋਂ ਦਇਆ ਕੌਰ ਹੋਇਆ। ਪਿਤਾ ਦਾ ਨਾਂ ਭਾਈ ਬੀਕਾ ਜਾਂ ਕਾਲਾ ਦੱਸਿਆ ਜਾਂਦਾ ਹੈ।

†ਵੇਖੋ 'ਜੀਉਂਦੀ ਜਨਤਾ' ਅਗਸਤ 1947 ਦੇ ਪਰਚੇ ਵਿਚ ਸ੍ਰ. ਜਨਕ ਸਿੰਘ ਜੀ ਸੰਗਰੂਰ ਵਾਲਿਆਂ ਦਾ ਲੇਖ—'ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਬਾਰੇ ਗ਼ਲਤ ਸਾਖੀਆਂ।

ਸਾਰੇ ਪਰਵਾਰ ਨੂੰ ਨਾਲ ਲੈ ਕੇ, ਸ੍ਰੀ ਆਨੰਦਪੁਰ ਸਾਹਿਬ ਆਏ। ਭਾਈ ਮਨੀਆ ਜੀ ਵੀ ਨਾਲ ਸਨ। ਉਸ ਸਮੇਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਗੁਰ-ਗੱਦੀ ਤੇ ਬਿਰਾਜਮਾਨ ਸਨ। ਸ੍ਰੀ ਗੋਬਿੰਦ ਰਾਏ ਜੀ ਦੀ ਆਯੂ ਉਸ ਵੇਲੇ ਭਾਈ ਮਨੀਆ ਜੀ ਦੀ ਆਯੂ ਦੇ ਲਗਭਗ ਸੀ। ਭਾਈ ਮਨੀਆ ਤੇ ਗੋਬਿੰਦ ਰਾਏ ਜੀ ਇਕ ਦੂਜੇ ਦੇ ਹਾਣੀ ਹੋਣ ਕਰ ਕੇ ਛੇਤੀ ਆਪੋ ਵਿਚ ਰਚ ਮਿਚ ਗਏ। ਜਦੋਂ ਇਕ ਦੂਜੇ ਤੋਂ ਨਿਖੜਨ ਦਾ ਸਮਾਂ ਆਇਆ ਤਾਂ ਭਾਈ ਮਨੀਆ ਜੀ ਦੇ ਤੀਬਰ ਵੈਰਾਗ ਦੇ ਕਾਰਨ ਉਨ੍ਹਾਂ ਦੇ ਪਿਤਾ ਜੀ ਗੁਰੂ ਤੇਗ਼ ਬਹਾਦਰ ਜੀ ਦੀ ਆਗਿਆ ਅਨੁਸਾਰ, ਉਨ੍ਹਾਂ ਨੂੰ ਖੁਸ਼ੀ ਖੁਸ਼ੀ ਗੁਰੂ-ਚਰਨਾਂ ਵਿਚ ਛੱਡ ਕੇ ਆਪਣੇ ਘਰ ਚਲੇ ਗਏ।

ਭਾਈ ਮਨੀਆ ਜੀ ਦੇ ਜੀਵਨ ਵਿਚ ਇਹ ਇਕ ਸੁਨਹਿਰੀ ਮੋੜ ਸੀ। ਭਾਈ ਕਾਹਨ ਸਿੰਘ ਜੀ ਨਾਭਾ ਦਾ ਇਹ ਖ਼ਿਆਲ ਕਿ ਉਦੋਂ-'ਮਨੀਏ ਦੀ ਉਮਰ ਕੇਵਲ ਪੰਜ ਵਰ੍ਹੇ ਦੀ ਸੀ, ਜਦ ਕਾਲੇ ਨੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਕੋਲ ਛਡ ਦਿੱਤਾ'- ਤੇ ਸ. ਜਨਕ ਸਿੰਘ ਲਿਖਦੇ ਹਨ-'ਆਪ ਯਤੀਮਾਂ ਦੀ ਹਾਲਤ ਵਿਚ ਨੌਵੇਂ ਗੁਰੂ ਜੀ ਦੀ ਹਜ਼ੂਰੀ ਵਿਚ ਆਏ ਮਾਤਾ ਸੁੰਦਰ ਕੌਰ ਜੀ ਨੇ ਆਪ ਨੂੰ ਪੁੱਤਰਾਂ ਦੀ ਮਾਨਿੰਦ ਪਾਲਿਆ ਤੇ ਵਿਦਿਆ ਵਿਚ ਨਿਪੁੰਨ ਕੀਤਾ......ਇਹ ਖ਼ਿਆਲ ਠੀਕ ਨਹੀਂ ਜਾਪਦੇ।

ਗੁਰੂ-ਪਰਵਾਰ ਵਿਚ ਭਾਈ ਮਨੀਆ ਜੀ ਦਾ ਸ਼ਾਮਲ ਹੋਣਾ ਉਨ੍ਹਾਂ ਦੇ ਜੀਵਨ ਦਾ ਇਕ ਸੁਨਹਿਰੀ ਮੋੜ ਸੀ। ਅਜੇ ਭਾਈ ਮਨੀਆ ਜੀ ਨੂੰ ਗੁਰੂ ਜੀ ਦੀ ਹਜ਼ੂਰੀ ਵਿਚ ਰਹਿੰਦਿਆਂ ਥੋੜਾ ਹੀ ਸਮਾਂ ਬੀਤਿਆ ਸੀ ਕਿ ਕਸ਼ਮੀਰ ਦੇ ਦੁਖੀ ਪੰਡਤਾਂ ਨੇ ਇਕੱਠੇ ਹੋ ਕੇ ਹਿੰਦੂਆਂ ਦੀ ਦੁਖ-ਭਰੀ ਹਾਲਤ ਦਾ ਬਿਰਤਾਂਤ ਸਤਿਗੁਰੂ ਜੀ ਨੂੰ ਆ ਸੁਣਾਇਆ। ਗੁਰੂ ਜੀ ਨੇ ਇਹਦਾ ਹੱਲ ਇਹ ਹੀ ਸਮਝਿਆ ਕਿ ਕੋਈ ਮਹਾਂਪੁਰਸ਼ ਆਪਣੇ ਸੀਸ ਦੀ ਬਲੀ ਦੇਵੇ। ਅਜੇਹੇ ਸਮੇਂ ਗੁਰੂ ਜੀ ਤੋਂ ਵੱਡਾ ਮਹਾਂਪੁਰਸ਼ ਕਿਹੜਾ ਸੀ? ਗੋਬਿੰਦ ਰਾਏ ਦੀ ਦ੍ਰਿੜ੍ਹਤਾ ਅਤੇ ਆਤਮ ਕੁਰਬਾਨੀ ਵੇਖ, ਗੁਰੂ ਜੀ ਸ਼ਹੀਦੀ ਪ੍ਰਾਪਤ ਕਰਨ ਲਈ ਤਿਆਰ ਹੋ ਪਏ। ਉਹ ਆਨੰਦਪੁਰ ਛੱਡ ਕੇ, ਰਾਹ ਵਿਚ ਕਈ ਸਿੱਖਾਂ ਨੂੰ ਨਿਵਾਜਦੇ ਹੋਏ ਦਿੱਲੀ ਜਾ ਪੁੱਜੇ ਅਤੇ ਸ਼ਹੀਦੀ ਪ੍ਰਾਪਤ ਕੀਤੀ।

ਉਹ ਸਮਾਂ ਅੰਧਕਾਰ ਦਾ ਸਮਾਂ ਸੀ। ਝੂਠ, ਜ਼ੁਲਮ ਤੇ ਬੇਇਨਸਾਫ਼ੀ ਦਾ [illegible]ਰ ਸੀ। ਜੈਤੂ ਮੁਸਲਮਾਨ ਨਿਹੱਥੇ ਹਿੰਦੂਆਂ ਤੇ ਜ਼ੁਲਮ ਕਰ ਰਹੇ ਸਨ। ਗੋਬਿੰਦ ਰਾਏ ਦੀ ਡੂੰਘੀ ਨੀਝ ਨੇ ਜ਼ੁਲਮ ਦੀ ਰੌ ਦੇ ਪ੍ਰਬਲ ਵੇਗ ਨੂੰ ਜਾਚਿਆ ਅਤੇ ਆਪਣੇ ਸਿੱਖਾਂ ਨੂੰ ਸ਼ਸਤਰਬੱਧ ਕਰਨਾ ਸ਼ੁਰੂ ਕਰ ਦਿੱਤਾ। ਭਾਈ ਮਨੀਆ ਜੀ ਨੂੰ ਗੁਰਸਿੱਖੀ

ਦੀ ਅਮਲੀ ਸੂਝ ਦੇਣ ਲਈ ਗੁਰੂ ਗੋਬਿੰਦ ਰਾਏ ਜੀ ਨੇ ਲੰਗਰ ਦੀ ਸੇਵਾ ਦਾ ਕੰਮ ਸੌਂਪਿਆ। ਇਸ ਸੇਵਾ ਨੂੰ ਭਾਈ ਜੀ ਨੇ ਬੜੇ ਪਿਆਰ ਤੇ ਨਿਮਰਤਾ ਨਾਲ ਨਿਭਾਇਆ। ਗੁਰੂ ਜੀ ਨੂੰ ਉਹ ਬਹੁਤ ਪਿਆਰੇ ਸਨ, ਇਸ ਲਈ ਉਹ ਇਨ੍ਹਾਂ ਨੂੰ ਗੁਰਮਤਿ ਦੀ ਅਮਲੀ ਵਾਕਫ਼ੀ ਕਰਾਉਣਾ ਚਾਹੁੰਦੇ ਸਨ।

ਗੁਰੂ ਗੋਬਿੰਦ ਰਾਏ ਜੀ ਆਪਣੇ ਸਿੱਖਾਂ ਨੂੰ ਸੰਤ-ਸਿਪਾਹੀ ਬਣਾਉਣਾ ਚਾਹੁੰਦੇ ਸਨ, ਇਸ ਲਈ ਉਨ੍ਹਾਂ ਅੰਦਰ ਨਵੀਂ ਜਿੰਦ ਪਾਉਣ ਲਈ ਉਨ੍ਹਾਂ ਨੇ ਆਪਣੇ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ੀ। ਪੰਜਾਂ ਪਿਆਰਿਆਂ ਨੂੰ ਸਿੰਘ ਸਜਾ ਕੇ ਗੁਰੂ ਜੀ ਨੇ ਆਪ ਉਨ੍ਹਾਂ ਕੋਲੋਂ ਅੰਮ੍ਰਿਤ ਛਕਿਆ ਅਤੇ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਬਣੇ। ਭਾਈ ਮਨੀਆ ਜੀ ਨੇ ਵੀ ਅੰਮ੍ਰਿਤ ਛਕਿਆ ਅਤੇ ਮਨੀ ਸਿੰਘ ਸਦਵਾਉਣ ਲੱਗੇ। ਜਦੋਂ ਲੰਗਰ ਦੀ ਸੇਵਾ ਕਰਦਿਆਂ ਭਾਈ ਮਨੀ ਸਿੰਘ ਨੂੰ ਕੁਝ ਸਮਾਂ ਬੀਤਿਆਂ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਲੰਗਰ ਦਾ ਸਾਰਾ ਪ੍ਰਬੰਧ ਸੌਂਪ ਦਿੱਤਾ।

ਭਾਈ ਜੀ ਨੂੰ ਜਦੋਂ ਵੀ ਜ਼ਰਾ ਵਿਹਲ ਲਗਦੀ ਤਾਂ ਉਹ ਸਮਾਂ ਗੁਰਬਾਣੀ ਦੇ ਅਭਿਆਸ ਵਿਚ ਬਿਤਾਉਂਦੇ। ਉਨ੍ਹਾਂ ਨੂੰ ਗੁਰੂ ਜੀ ਦੀ ਸੰਗਤ ਵਿਚ ਪੜ੍ਹਨਾ ਲਿਖਣਾ ਆ ਗਿਆ ਸੀ। ਕਦੀ ਕਦੀ ਗੁਰਮਤਿ ਨੂੰ ਚੰਗੀ ਤਰ੍ਹਾਂ ਸਮਝਣ ਲਈ ਭਾਈ ਜੀ, ਭਾਈ ਗੁਰਦਾਸ ਦੀਆਂ ਲਿਖਤਾਂ ਵਾਚਦੇ। ਜਦੋਂ ਗੁਰੂ ਜੀ ਨੇ ਭਾਈ ਜੀ ਦੀ ਇਹ ਰੁਚੀ ਵੇਖੀ ਤਾਂ ਬੜੇ ਆਦਰ ਸਹਿਤ, ਉਨ੍ਹਾਂ ਨੂੰ ਲੰਗਰ ਦੇ ਕੰਮੋਂ ਹਟਾ ਕੇ ਧਾਰਮਕ ਗ੍ਰੰਥਾਂ ਦੀ ਪੜ੍ਹਾਈ ਵੱਲ ਪਾ ਦਿੱਤਾ। ਗੁਰੂ ਸਾਹਿਬ ਆਪ ਭਾਈ ਜੀ ਦੀ ਸਹਾਇਤਾ ਕਰਨ ਲੱਗੇ। ਭਾਈ ਸਾਹਿਬ ਥੋੜੇ ਸਮੇਂ ਵਿਚ ਹੀ ਸੰਸਕ੍ਰਿਤ ਤੇ ਫ਼ਾਰਸੀ ਦੇ ਵਿਦਵਾਨ ਹੋ ਗਏ। ਗੁਰੂ ਸਾਹਿਬ ਦੇ ਹੁਕਮ ਅਨੁਸਾਰ ਉਨ੍ਹਾਂ ਨੇ ਇਕ ਪਾਠਸ਼ਾਲਾ ਖੋਲ੍ਹ ਲਈ, ਜਿੱਥੇ ਉਹ ਸਿੱਖਾਂ ਦੀ ਧਾਰਮਕ ਵਿਦਿਆ ਦਾ ਖ਼ਿਆਲ ਰਖਦੇ ਅਤੇ ਉਨ੍ਹਾਂ ਦੀਆਂ ਮੁਸ਼ਕਲਾਂ ਨੂੰ ਹੱਲ ਕਰਦੇ।

ਪਾਠਕ ਆਪ ਹੀ ਵਿਚਾਰ ਕਰ ਸਕਦੇ ਹਨ ਕਿ ਜਿੱਥੇ ਸਤਿਗੁਰੂ ਗੋਬਿੰਦ ਸਿੰਘ ਆਪ ਪਾਂਧਾ ਹੋਣ ਅਤੇ ਭਾਈ ਮਨੀ ਸਿੰਘ ਜੀ ਵਰਗਾ ਉਨ੍ਹਾਂ ਦਾ ਸ਼ਿਸ਼ ਹੋਵੇ, ਉੱਥੇ ਵਿਦਵਤਾ ਵਿਚ ਕੀ ਕਸਰ ਰਹਿ ਸਕਦੀ ਹੈ? ਜਦੋਂ ਗੁਰੂ ਜੀ ਨੇ ਭਾਈ ਜੀ ਨੂੰ ਵਿਦਿਆ ਨਿਪੁੰਨ ਵੇਖਿਆ ਤਾਂ ਸਭ ਦੇ ਸਾਹਮਣੇ ਉਨ੍ਹਾਂ ... ਬਖ਼ਸ਼ਿਆ ਅਤੇ ਗਿਆਨੀ ਦਾ ਖ਼ਿਤਾਬ ਦਿੱਤਾ। ਉਸ ਦਿ... ਸਿੰਘ ਜੀ ਗਿਆਨੀ ਬਣ ਗਏ।

ਸਿੱਖ ਧਰਮ ਦੇ ਗਿਆਨੀਆਂ ਵਿਚੋਂ ਭਾਈ ਮਨੀ ਸਿੰਘ ... ਖ਼ਾਸਾ ਰੁਤਬਾ ਹੈ। ਪਹਿਲੇ ਗਿਆਨੀ, ਭਾਈ ਗੁਰਦਾਸ ਜੀ ... ਗਿਆਨੀ, ਭਾਈ ਮਨੀ ਸਿੰਘ ਜੀ।

2

# ਭਾਈ ਮਨੀ ਸਿੰਘ ਜੀ-ਇਕ ਗੁਰਸਿੱਖ

ਗੁਰੂ ਗੋਬਿੰਦ ਸਿੰਘ ਜੀ ਦੇ ਬਹੁਤ ਨੇੜੇ ਹੋਣ ਦੇ ਕਾਰਨ ਭਾਈ ਮਨੀ ਸਿੰਘ ਜੀ ਗੁਰਮਤਿ ਨੂੰ ਬਹੁਤ ਚੰਗੀ ਤਰ੍ਹਾਂ ਸਮਝਦੇ ਸਨ। ਗੁਰੂ ਜੀ ਦੀ ਬਖ਼ਸ਼ਿਸ਼ ਦੀ ਨਜ਼ਰ ਹੇਠਾਂ ਰਹਿੰਦਿਆਂ ਭਾਈ ਜੀ ਨੇ ਕਾਫ਼ੀ ਆਤਮਕ ਉੱਨਤੀ ਕੀਤੀ। ਆਤਮਕ ਮੰਡਲਾਂ ਨੂੰ ਸਮਝਿਆ ਅਤੇ ਵਿਸਮਾਦ ਵਿਚ ਆ ਕੇ ਅੰਦਰੋ ਅੰਦਰ ਨਾਮ ਦੇ ਰਸਾਂ ਨੂੰ ਮਾਣਿਆ। ਭਾਈ ਜੀ ਨੇ ਇਤਨੀ ਆਤਮਕ ਉੱਨਤੀ ਕੀਤੀ ਕਿ ਉਹ ਗੁਰਸਿੱਖਾਂ ਦਾ ਇਕ ਨਮੂਨਾ ਬਣ ਗਏ। ਇਕ ਤਾਂ ਉਹ ਵਿਦਵਾਨ ਸਨ, ਦੂਜੇ ਪੂਰਨ ਗੁਰਸਿੱਖ, ਤੀਜੇ ਗੁਰੂ ਦੇ ਨੇੜੇ ਹੋਣ ਦਾ ਅਵਸਰ-ਇਨ੍ਹਾਂ ਸਾਰੀਆਂ ਗੱਲਾਂ ਨੇ ਰਲ ਕੇ ਉਨ੍ਹਾਂ ਦੇ ਜੀਵਨ ਨੂੰ ਆਦਰਸ਼ਕ ਢਾਂਚੇ ਵਿਚ ਢਾਲ ਦਿੱਤਾ।

ਇਹ ਬੜੀ ਅਚੰਭੇ ਦੀ ਗੱਲ ਹੈ ਕਿ ਭਾਈ ਜੀ ਦੇ ਉਸ ਸਮੇਂ ਦੇ ਜੀਵਨ ਬਾਰੇ ਸਾਨੂੰ ਕੋਈ ਪਤਾ ਨਹੀਂ ਲਗਦਾ ਜਦੋਂ ਆਨੰਦਪੁਰ ਮੁਗ਼ਲਈ ਅਤੇ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਨਾਲ ਘਿਰਿਆ ਹੋਇਆ ਸੀ-ਜਦੋਂ ਰਣਜੀਤ ਨਗਾਰੇ ਦੀ ਚੋਟ ਕੋਹਾਂ ਤੀਕ ਸੁਣਾਈ ਦਿੰਦੀ ਸੀ। ਉਸ ਸਮੇਂ ਗੁਰਸਿੱਖ ਸ਼ਸਤਰਬੱਧ ਹੋ ਕੇ ਰਣ-ਭੂਮੀ ਵਿਚ ਨਿਤਰਦੇ ਸਨ ਅਤੇ ਛੋਲਿਆਂ ਦੀ ਇਕ ਮੁੱਠ ਉੱਤੇ ਸਾਰਾ ਦਿਨ ਗੁਜ਼ਾਰਦੇ ਸਨ। ਇਹੋ ਜੇਹਾ ਸਮਾਂ ਵਿਦਵਾਨਾਂ ਦਾ ਸਮਾਂ ਨਹੀਂ ਹੁੰਦਾ, ਇਹ ਤਾਂ ਸਿਪਾਹੀਆਂ ਦਾ ਸਮਾਂ ਹੁੰਦਾ ਹੈ। ਅਨੁਮਾਨ ਹੈ ਕਿ ਭਾਈ ਸਾਹਿਬ ਓਦੋਂ ਜ਼ਰੂਰ ਹੀ ਇਕ ਸਿੱਖ ਸਿਪਾਹੀ ਦੇ ਰੂਪ ਵਿਚ ਹੋਣੇ ਹਨ। ਉਨ੍ਹਾਂ ਨੇ ਜ਼ਰੂਰ ਸ੍ਰੀ ਸਾਹਿਬ ਦੀ ਵਰਤੋਂ ਕੀਤੀ ਹੋਣੀ ਹੈ।

ਪਰ ਇਤਿਹਾਸ ਭਾਈ ਸਾਹਿਬ ਦੀ ਰਣ-ਭੂਮੀ ਅੰਦਰ ਵਿਖਾਈ ਗਈ ਸੂਰਬੀਰਤਾ ਸਬੰਧੀ ਬਿਲਕੁਲ ਚੁੱਪ ਹੈ। ਜਦੋਂ ਅਸੀਂ ਉਨ੍ਹਾਂ ਦੇ ਮਗਰਲੇ ਜੀਵਨ

ਨੂੰ ਵਾਚਦੇ ਹਾਂ ਤਾਂ ਭਾਈ ਸਾਹਿਬ ਦੀ ਸ਼ਖ਼ਸੀਅਤ ਅਸਲ ਰੂਪ ਵਿਚ ਸਾਡੇ ਸਾਹਮਣੇ ਮੂਰਤੀਮਾਨ ਹੋ ਜਾਂਦੀ ਹੈ। ਇਹ ਅਨੁਮਾਨ ਲਾਉਣਾ ਕਠਨ ਨਹੀਂ ਕਿ ਬੰਦ ਬੰਦ ਕਟਾਉਣ ਵਾਲੇ ਭਾਈ ਮਨੀ ਸਿੰਘ-ਕਿਤਨੇ ਕ ਸੂਰਬੀਰ ਹੋਣਗੇ। ਭਾਈ ਜੀ ਦਾ ਸਾਰਾ ਜੀਵਨ, ਤਿਆਗ ਤੇ ਕੁਰਬਾਨੀ ਦਾ ਜੀਵਨ ਹੈ।

ਭਾਈ ਸਾਹਿਬ ਦੇ ਵਿਆਹ ਬਾਰੇ ਵੀ ਇਤਿਹਾਸ ਕੁਝ ਨਹੀਂ ਦਸਦਾ। ਉਨ੍ਹਾ ਦੀ ਜੀਵਨੀ ਪੜ੍ਹ ਕੇ ਇਹੋ ਪਤਾ ਲਗਦਾ ਹੈ ਕਿ ਉਹ ਸਾਰੀ ਉਮਰ ਗੁਰੂ ਪਰਵਾਰ ਦੀ ਸੇਵਾ ਵਿਚ ਹੀ ਰਹੇ ਅਤੇ ਗ੍ਰਹਿਸਥ-ਆਸ਼ਰਮ ਵਿਚ ਪਰਵੇਸ਼ ਨਹੀਂ ਕੀਤਾ। ਅਸਲ ਵਿਚ ਗਿਆਨੀ ਮਨੀ ਸਿੰਘ ਇਹ ਕਦੇ ਸੋਚ ਹੀ ਨਹੀਂ ਸਕਦਾ ਸੀ ਕਿ ਉਹ ਕਿਸੇ ਸੰਸਾਰਕ ਕਾਰਜ ਕਰਕੇ ਸਤਿਗੁਰੂ ਤੋਂ ਅੱਡ ਹੋਣ। ਗੁਰੂ ਸਾਹਿਬ ਵੀ ਉਨ੍ਹਾਂ ਨਾਲ ਬਹੁਤ ਪਿਆਰ ਕਰਦੇ ਸਨ ਅਤੇ ਉਸੇ ਪਿਆਰ ਦਾ ਸਦਕਾ, ਭਾਈ ਸਾਹਿਬ ਜੀ ਬੜੇ ਉਤਸ਼ਾਹ ਅਤੇ ਚਾਉ ਨਾਲ ਸੇਵਾ ਕਰ ਕੇ ਆਪਣੇ ਜੀਵਨ ਨੂੰ ਸਫਲਾ ਕਰ ਰਹੇ ਸਨ। ਭਾਈ ਸਾਹਿਬ ਜੀ ਗੁਰੂ-ਪਰਵਾਰ ਨਾਲ ਇਸ ਤਰ੍ਹਾਂ ਰਚ-ਮਿਚ ਗਏ ਸਨ ਕਿ ਉਹ ਗੁਰੂ-ਪਰਵਾਰ ਦਾ ਇਕ ਅੰਗ ਹੀ ਬਣ ਗਏ ਸਨ। ਮਾਤਾ ਸੁੰਦਰੀ ਜੀ ਉਨ੍ਹਾਂ ਨੂੰ ਪਿਆਰਦੇ ਅਤੇ ਆਪਣਾ ਸਭ ਤੋਂ ਵਧ ਭਰੋਸੇਯੋਗ ਸਿੱਖ ਬੱਚਾ ਸਮਝਦੇ ਸਨ। ਗੁਰੂ ਜੀ ਦੇ ਉਹ ਖ਼ਾਸ ਇਤਬਾਰੀ ਸਿੱਖ ਸਨ। ਇਹੋ ਕਾਰਣ ਹੈ ਕਿ ਜਦੋਂ ਗੁਰੂ ਜੀ ਨੂੰ ਆਨੰਦਪੁਰ ਦਾ ਕਿਲਾ ਛੱਡਣਾ ਪਿਆ ਤਾਂ ਉਨ੍ਹਾਂ ਨੇ ਭਾਈ ਮਨੀ ਸਿੰਘ ਜੀ ਨੂੰ ਮਾਤਾਵਾਂ ਨਾਲ ਦਿੱਲੀ ਭੇਜ ਦਿੱਤਾ।

ਆਨੰਦਪੁਰ ਦਾ ਕਿਲਾ ਛਡ ਕੇ ਗੁਰੂ ਗੋਬਿੰਦ ਸਿੰਘ ਜੀ, ਚਮਕੌਰ ਦੀ ਗੜ੍ਹੀ ਵਿਚ ਕੁਝ ਸਮਾਂ ਠਹਿਰੇ। ਉੱਥੇ ਦੋ ਵੱਡੇ ਸਾਹਿਬਜ਼ਾਦੇ ਸ਼ਹੀਦੀ ਪ੍ਰਾਪਤ ਕਰ ਗਏ। ਉੱਥੋਂ ਪੰਜ ਸਿੰਘਾਂ ਦੇ ਹੁਕਮ ਨਾਲ ਗੁਰੂ ਜੀ ਲਲਕਾਰਾ ਮਾਰ ਕੇ ਵੈਰੀਆਂ ਦੀਆਂ ਸਫ਼ਾਂ ਨੂੰ ਚੀਰਦੇ ਹੋਏ ਬਾਹਰ ਨਿਕਲ ਗਏ ਅਤੇ ਮਾਛੀਵਾੜੇ ਦੇ ਜੰਗਲ ਵਿਚ ਕੁਝ ਸਮਾਂ ਬਿਤਾਇਆ; ਫਿਰ ਸਾਬੋ ਕੀ ਤਲਵੰਡੀ, ਦਮਦਮਾ ਸਾਹਿਬ ਆ ਗਏ। ਜਦੋਂ ਭਾਈ ਮਨੀ ਸਿੰਘ ਜੀ ਨੂੰ ਗੁਰੂ ਜੀ ਦੇ ਦਮਦਮਾ ਸਾਹਿਬ ਪਹੁੰਚਣ ਦੀ ਖ਼ਬਰ ਮਿਲੀ ਤਾਂ ਉਨ੍ਹਾਂ ਨੇ ਇਕ ਸਿੰਘ ਭੇਜ ਕੇ ਗੁਰੂ ਸਾਹਿਬ ਤੋਂ ਦਰਸ਼ਨਾਂ ਦੀ ਆਗਿਆ ਮੰਗੀ। ਆਗਿਆ ਮਿਲਣ ਤੇ ਉਹ ਦੋਹਾਂ ਮਾਤਾਵਾਂ ਨੂੰ ਨਾਲ ਲੈ ਕੇ ਦਮਦਮਾ ਸਾਹਿਬ ਆ ਪੁੱਜੇ। ਇਥੇ ਗੁਰੂ ਜੀ ਨੂੰ ਜੰਗਾਂ ਯੁੱਧਾਂ ਤੋਂ ਕੁਝ ਵਿਹਲ ਮਿਲੀ ਤਾਂ ਉਨ੍ਹਾਂ ਨੇ ਧੀਰ ਮੱਲੀਆਂ ਦੇ ਇਸ ਮਿਹਣੇ ਵਲ ਧਿਆਨ ਦਿੱਤਾ ਕਿ ਗੁਰੂ ਸੱਚਾ ਗੁਰੂ ਹੈ ਤਾਂ ਆਪਣੀ ਵੱਖਰੀ ਬੀੜ ਤਿਆਰ ਕਰ ਲਵੇ। ਉਸ ਸਮੇਂ ਗੁਰੂ ਅਰਜਨ ਸਾਹਿਬ ਜੀ ਦੀ ਤਿਆਰ ਕੀਤੀ ਬੀੜ ਧੀਰ ਮੱਲੀਆਂ ਪਾਸ ਸੀ।

ਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਭਾਈ ਗੁਰਦਾਸ ਜੀ ਵਾਗੂੰ ਹੀ ਲਿਖਣ ਲਈ ਬਿਠਾਇਆ। ਸਤਿਗੁਰੂ ਜੀ ਆਪ ਬੋਲਦੇ ਗਏ ਤੇ ਭਾਈ ਮਨੀ ਸਿੰਘ ਜੀ ਲਿਖਦੇ ਗਏ। ਇਸ ਤਰ੍ਹਾਂ ਕੁਝ ਸਮੇਂ ਵਿਚ ਹਜ਼ੂਰੀ ਬੀੜ ਸੰਪੂਰਨ ਹੋਈ।

ਪਹਿਲੀ ਬੀੜ ਗੁਰੂ ਅਰਜਨ ਦੇਵ ਜੀ ਦੇ ਹੁਕਮ ਨਾਲ ਭਾਈ ਗੁਰਦਾਸ ਜੀ ਨੇ ਲਿਖੀ ਸੀ ਅਤੇ ਦੂਜੀ ਬੀੜ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਭਾਈ ਮਨੀ ਸਿੰਘ ਜੀ ਨੇ ਲਿਖੀ।

ਹਜ਼ੂਰੀ ਬੀੜ ਦੀ ਰਚਨਾ ਦਮਦਮਾ ਸਾਹਿਬ ਵਿਚ ਹੋਈ ਦੱਸੀ ਜਾਂਦੀ ਹੈ ਪਰ ਕੇਸਰ ਸਿੰਘ ਛਿੱਬਰ ਇਸ ਬੀੜ ਨੂੰ ਆਨੰਦਪੁਰ ਸਾਹਿਬ ਸੰਪੂਰਨ ਹੋਈ ਦਸਦਾ ਹੈ। ਉਹ ਆਪਣੇ ਬੰਸਾਵਲੀ ਨਾਮੇ ਵਿਚ ਇਉਂ ਲਿਖਦਾ ਹੈ –

......ਅਤੇ ਆਦਿ ਗ੍ਰੰਥ ਧੀਰ ਮੱਲ ਪਾਸੋਂ ਸੀ ਮੰਗ ਭਿਜਵਾਇਆ।
ਤਿਨ ਦਿੱਤਾ ਜਵਾਬ ਗ੍ਰੰਥ ਨਹੀਂ ਪਠਾਇਆ।
ਕਹਿਆ ਤੂੰ ਗੁਰੂ ਹੈਂ ਬਨਿਆ, ਹੋਰ ਲੈ ਬਣਾਇਆ।
ਆਸਾਨੂੰ ਦਿਤਾ ਹੈ ਦਾਦੇ, ਅਸੀਂ ਤੈਨੂੰ ਕੀਕੂੰ ਦੇਂਦੇ ਹਾਂ ਚਾਇਆ। ੨੬੩।
ਸਾਹਿਬ ਗ੍ਰੰਥ ਜੀ ਉਤਾਰਾ ਹੋਰ ਕਰ ਮੰਗਾਇਆ।
ਅਤੇ ਨਾਲ ਪਰ ਆਪ ਰਸਨਾ ਥੀਂ ਉਚਰ ਬਣਾਇਆ।
ਧੀਰ ਮੱਲ ਸੀ ਭਿਰਾਉ ਤਾਏ ਦਾ ਪੁੱਤਰ।
ਸੋ ਤਿਸ ਨਾਲ ਨਹੀਂ ਲੜਨਾ ਉਨ੍ਹਾਂ ਦਿੱਤਾ ਉੱਤਰ। ੨੬੪।'

........ ......... .........

.....ਸਾਹਿਬ ਨੇ ਗ੍ਰੰਥ ਸੀ ਮੰਗਵਾਇਆ।
ਧੀਰ ਮੱਲ ਨੇ ਜਵਾਬ ਸੀ ਭਿਜਵਾਇਆ।
ਸਾਹਿਬ ਰਸਨੀ ਉਚਾਰ ਲਗੇ ਕਰਨ।
ਸਮੁੰਦ ਸਾਗਰ ਗ੍ਰੰਥ ਲਗਾ ਬਣਨ।
ਸੋ ਬੜਾ ਗ੍ਰੰਥ ਸੀ ਬਨਿਆ।
ਇਕਾਨਵੇਂ ਸਤਰਾਂ ਤਿਸ ਦੀਆਂ ਗਨਿਆ। ੩੭੧।
ਸੋ ਸੰਮਤ ਸਤਾਰਾਂਸੈ ਅਠਵੰਜਾ ਨਦੀ ਪ੍ਵਾਹਿਆ।
ਕੋਈ ਕੋਈ ਪਤਰਾ ਉਸ ਦਾ ਸਿੱਖਾਂ ਹਥ ਆਇਆ।'

ਸੋ ਕੇਸਰ ਸਿੰਘ ਛਿੱਬਰ ਦੇ ਵਿਚਾਰ ਵਿਚ 'ਆਦਿ ਗ੍ਰੰਥ ਜੀ' ਦੀ ਬੀੜ ਯੁੱਧ ਸਮੇਂ 1758 ਵਿਚ ਨਦੀ ਵਿਚ ਪਰਵਾਹ ਦਿੱਤੀ ਗਈ ਸੀ। ਹੋ ਸਕਦਾ ਹੈ ਕਿ ਦਮਦਮੇ ਸਾਹਿਬ, 'ਆਦਿ ਗ੍ਰੰਥ ਦੀ ਦੂਜੀ ਬੀੜ ਤਿਆਰ ਕਰਵਾਈ ਗਈ ਹੋਵੇ ਕਿਉਂਕਿ ਗੁਰੂ ਅਰਜਨ ਦੇਵ ਜੀ ਵਾਲੀ ਬੀੜ ਤਾਂ ਧੀਰ ਮੱਲ ਆਪਣੀ ਮਲਕੀਅਤ ਸਮਝ ਬੈਠਾ ਸੀ ਅਤੇ ਦੂਜੀ ਆਨੰਦਪੁਰ ਤਿਆਰ ਕੀਤੀ ਬੀੜ ਨਦੀ ਵਿਚ ਪਰਵਾਹ ਕਰ ਦਿੱਤੀ ਗਈ ਸੀ।

ਕੇਸਰ ਸਿੰਘ ਦੇ ਬਚਨ ਵਧੇਰੇ ਸੱਚ ਦੇ ਨੇੜੇ ਹਨ ਕਿਉਂਕਿ ਉਹ ਆਪ ਭਾਈ ਮਨੀ ਸਿੰਘ ਦੀ ਸੇਵਾ ਵਿਚ ਰਿਹਾ ਸੀ। ਉਹ ਆਪ ਵੀ ਲਿਖਦਾ ਹੈ—

'ਭਾਈ ਮਨੀ ਸਿੰਘ ਤਾਰਾ ਸਿੰਘ ਜੀ ਦੀ ਸੰਗਤ।

ਕਉਰ ਸਿੰਘ ਜੀ ਚੰਦਰਾ ਡਿਠਾ ਤਿਸ ਵਿਚ ਪੰਗਤ।'

ਰਤਨ ਸਿੰਘ ਭੰਗੂ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਲਿਖਦਾ ਹੈ ਕਿ ਦਮਦਮਾ ਸਾਹਿਬ ਵਾਲੀ ਬੀੜ ਕੁਤਬੇ ਬਾਮ੍ਹਣੀਆਂ ਦੇ ਘੱਲੂਘਾਰੇ ਵਿਚ ਜ਼ਾਇਆ ਹੋ ਗਈ। ਇਹ ਬੀੜ 1663 ਵਿਚ ਭਾਈ ਮਨੀ ਸਿੰਘ ਜੀ ਦੀ ਕਲਮ ਤੋਂ ਲਿਖੀ ਗਈ ਸੀ।

3

# ਭਾਈ ਮਨੀ ਸਿੰਘ ਜੀ ਗ੍ਰੰਥੀ

ਭਾਈ ਗੁਰਦਾਸ ਵਾਂਗੂੰ ਆਦਿ ਬੀੜ ਦਾ ਲਿਖਾਰੀ ਹੋਣ ਕਰਕੇ, ਭਾਈ ਮਨੀ ਸਿੰਘ ਨੂੰ ਪੰਥ ਵਿਚ ਬਹੁਤ ਸਤਿਕਾਰ ਮਿਲਿਆ, ਨਾਲੇ ਗੁਰੂ ਜੀ ਦਾ ਨਿਕਟਵਰਤੀ ਹੋਣ ਕਰਕੇ, ਸਿੱਖਾਂ ਨੇ ਉਨ੍ਹਾਂ ਨੂੰ ਪੂਰਨ ਗੁਰਸਿੱਖੀ ਦਾ ਨਮੂਨਾ ਜਾਣਿਆ। ਭਾਈ ਜੀ ਜਿੱਥੇ ਵੀ ਜਾਂਦੇ ਸਨ, ਸਭ ਗੁਰਸਿੱਖ ਉਨ੍ਹਾਂ ਦੇ ਸੁਆਗਤ ਲਈ ਉਠ ਖੜੋਂਦੇ ਸਨ ਅਤੇ ਉਨ੍ਹਾਂ ਕੋਲੋਂ ਉਪਦੇਸ਼ ਲੈਂਦੇ ਸਨ। ਵਿਦਵਾਨ ਮਨੀ ਸਿੰਘ ਦੇ ਉਪਦੇਸ਼, ਸਿੱਖਾਂ ਵਿਚ ਇਕ ਨਵੀਂ ਸੋਝੀ ਭਰਦੇ ਸਨ। ਉਨ੍ਹਾਂ ਦਾ ਹਰ ਕਥਨ ਗਿਆਨ ਭਰਪੂਰ ਹੁੰਦਾ ਸੀ। ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਰਥਾਂ ਸਮੇਤ ਦਸਮ ਪਾਤਸ਼ਾਹੀ ਜੀ ਪਾਸੋਂ ਕੀਤਾ ਸੀ, ਇਸ ਲਈ ਉਨ੍ਹਾਂ ਨੂੰ ਗੁਰਮਤਿ ਦੀ ਨਿੱਗਰ ਤੇ ਡੂੰਘੀ ਸੂਝ ਸੀ।

ਦਮਦਮਾ ਸਾਹਿਬ ਵਾਲੀ ਬੀੜ ਸੰਪੂਰਨ ਹੋਣ ਮਗਰੋਂ ਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਹੁਕਮ ਦਿੱਤਾ ਕਿ ਉਹ ਮਾਤਾਵਾਂ ਸਮੇਤ ਦਿੱਲੀ ਚਲੇ ਜਾਣ। ਗੁਰੂ ਜੀ ਵੀ ਦਮਦਮਾ ਸਾਹਿਬ ਤੋਂ ਚਲ ਪਏ। ਦੇਸ਼ ਦੇ ਹਾਲਾਤ ਵਿਗੜ ਰਹੇ ਸਨ, ਔਰੰਗਜ਼ੇਬ ਸਮਾ ਚੁੱਕਾ ਸੀ ਅਤੇ ਉਹਦੇ ਪੁੱਤਰਾਂ ਵਿਚਕਾਰ ਤਖ਼ਤ ਦੀ ਮਲਕੀਅਤ ਬਾਰੇ ਯੁੱਧ ਛਿੜ ਪਿਆ ਸੀ। ਔਰੰਗਜ਼ੇਬ ਦੀ ਮੌਤ ਤੇ ਬਹਾਦਰ ਸ਼ਾਹ ਅਫ਼ਗਾਨਿਸਤਾਨ ਵਿਚ ਯੁੱਧਾਂ ਜੰਗਾਂ ਵਿਚ ਰੁੱਝਾ ਹੋਇਆ ਸੀ ਅਤੇ ਉਹਦੇ ਪਿੱਛੋਂ ਉਹਦੇ ਛੋਟੇ ਭਰਾ, ਤਾਰਾ ਆਜ਼ਮ ਨੇ ਤਖ਼ਤ ਤੇ ਕਬਜ਼ਾ ਕਰ ਲਿਆ ਸੀ। ਪਿਤਾ ਦੇ ਚਲਾਣੇ ਦੀ ਖ਼ਬਰ ਸੁਣਦਿਆਂ ਹੀ, ਬਹਾਦਰ ਸ਼ਾਹ ਵਾਪਸ ਮੁੜਿਆ ਅਤੇ ਆਪਣੇ ਮਿਤਰ ਨੰਦ ਲਾਲ ਦੀ ਨਸੀਹਤ ਮੰਨ ਕੇ ਗੁਰੂ ਜੀ ਕੋਲ ਸਹਾਇਤਾ ਲਈ ਪੁੱਜਾ। ਸਤਿਗੁਰਾਂ ਨੇ ਉਸ ਦੇ ਵਾਜਬੀ ਹੱਕ ਲਈ ਪੂਰੀ ਸਹਾਇਤਾ ਕੀਤੀ ਅਤੇ ਬਹਾਦਰ ਸ਼ਾਹ ਨੂੰ ਫ਼ਤਹਿ ਪ੍ਰਾਪਤ ਹੋਈ।

ਗੁਰੂ ਜੀ ਬਹਾਦਰ ਸ਼ਾਹ ਨਾਲ ਹੀ ਦੱਖਣ ਵੱਲ ਗਏ। ਉਹ 1707 ਵਿਚ

ਨੰਦੇੜ ਪੁੱਜੇ। ਦਿੱਲੀ ਤੋਂ ਮਾਤਾ ਸਾਹਿਬ ਕੌਰ ਤੇ ਭਾਈ ਮਨੀ ਸਿੰਘ ਜੀ ਵੀ ਗੁਰੂ ਜੀ ਨਾਲ ਨੰਦੇੜ ਪੁੱਜੇ ਸਨ। ਇੱਥੇ ਬਾਬਾ ਬੰਦਾ ਬਹਾਦਰ ਗੁਰੂ ਜੀ ਦਾ ਸਿੱਖ ਬਣਿਆ, ਜਿਸ ਨੂੰ ਗੁਰੂ ਜੀ ਨੇ ਪੰਜ ਤੀਰ ਦੇ ਕੇ ਆਪਣੇ ਮਿਸ਼ਨ ਨੂੰ ਪੂਰਾ ਕਰਨ ਲਈ ਪੰਜਾਬ ਵੱਲ ਘੱਲ ਦਿੱਤਾ।

ਗੁਰੂ ਜੀ ਦਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆ ਰਿਹਾ ਸੀ, ਇਸ ਲਈ ਉਨ੍ਹਾਂ ਨੇ ਮਾਤਾ ਸਾਹਿਬ ਕੌਰ ਨੂੰ ਦਿੱਲੀ ਭੇਜ ਦੇਣਾ ਹੀ ਠੀਕ ਸਮਝਿਆ। ਭਾਈ ਮਨੀ ਸਿੰਘ ਜੀ ਨੂੰ ਮਾਤਾ ਜੀ ਨਾਲ ਭੇਜਿਆ। ਦੋਹਾਂ ਨੂੰ ਹੀ ਗੁਰੂ ਜੀ ਨੇ ਕਿਹਾ ਕਿ ਉਹ ਮਾਤਾ ਸੁੰਦਰੀ ਜੀ ਨੂੰ ਭਾਣਾ ਮੰਨਣ ਦੀ ਪ੍ਰੇਰਨਾ ਦੇਣ। ਮਾਤਾ ਸੁੰਦਰੀ ਜੀ ਅੱਗੇ ਹੀ ਸਾਹਿਬਜ਼ਾਦਿਆਂ ਦੇ ਵਿਛੋੜੇ ਕਰ ਕੇ ਦੁਖੀ ਸਨ।

ਮਾਤਾ ਸਾਹਿਬ ਕੌਰ ਗੁਰੂ ਜੀ ਦਾ ਵਿਛੋੜਾ ਬਹੁਤ ਸਮਾਂ ਨਾ ਸਹਿ ਸਕੀ ਅਤੇ ਚਲਾਣਾ ਕਰ ਗਈ। ਦਿੱਲੀ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਗੁਰਦੁਆਰੇ ਉਨ੍ਹਾਂ ਦਾ ਸੰਸਕਾਰ ਕੀਤਾ ਗਿਆ। ਇਸ ਵੇਲੇ ਬੰਦਾ ਬਹਾਦਰ ਪੰਜਾਬ ਵਿਚ ਜ਼ਾਲਮ ਮੁਸਲਮਾਨਾਂ ਨਾਲ ਚੰਗੀ ਤਰ੍ਹਾਂ ਸਿੱਝ ਰਿਹਾ ਸੀ। ਭਾਈ ਮਨੀ ਸਿੰਘ ਜੀ, ਗੁਰੂ ਜੀ ਦੇ ਹੁਕਮ ਅਨੁਸਾਰ ਮਾਤਾ ਸੁੰਦਰੀ ਜੀ ਕੋਲ ਰਹਿੰਦੇ ਸਨ। ਮਾਤਾ ਜੀ ਨੇ 'ਅਜੀਤ ਸਿੰਘ' ਨੂੰ ਆਪਣਾ ਧਰਮ ਪੁੱਤਰ ਬਣਾ ਲਿਆ ਹੋਇਆ ਸੀ ਪਰ ਅਜੀਤ ਸਿੰਘ ਤੇ ਉਹਦਾ ਪੁੱਤਰ ਹਠੀ ਸਿੰਘ, ਦੋਵੇਂ ਹੀ ਸਤਿਗੁਰੂ ਦੀ ਬਰਾਬਰੀ ਕਰਨ ਕਰਕੇ ਮਾਤਾ ਜੀ ਦੀਆਂ ਨਜ਼ਰਾਂ ਵਿੱਚੋਂ ਗਿਰ ਗਏ।

1716 ਵਿਚ ਬੰਦੇ ਬਹਾਦਰ ਨੂੰ ਕਈ ਘੋਰ ਯੁੱਧਾਂ ਤੋਂ ਮਗਰੋਂ ਫੜ ਲਿਆ ਗਿਆ ਅਤੇ ਬਹੁਤ ਬੁਰੀ ਤਰ੍ਹਾਂ ਮਾਰਿਆ ਗਿਆ। ਬੰਦੇ ਬਹਾਦਰ ਨੇ ਪੰਜਾਬ ਵਿਚ ਸਿੱਖਾਂ ਦੀ ਸ਼ਾਨ ਨੂੰ ਚਮਕਾ ਦਿੱਤਾ ਸੀ ਪਰ ਸਿੱਖਾਂ ਵਿਚ ਉਸ ਨੇ ਇੱਕ ਵਖਰਾ ਧੜਾ ਖੜਾ ਕਰ ਦਿੱਤਾ ਸੀ ਜਿਸ ਨੂੰ 'ਬੰਦਈ ਖ਼ਾਲਸਾ' ਕਿਹਾ ਜਾਣ ਲੱਗਾ। ਗੁਰੂ ਗੋਬਿੰਦ ਸਿੰਘ ਜੀ ਨੂੰ ਮੰਨਣ ਵਾਲੇ 'ਤੱਤ ਖਾਲਸਾ' ਅਖਵਾਉਂਦੇ ਸਨ ਅਤੇ ਬੰਦੇ ਦੇ ਸ਼ਰਧਾਲੂ 'ਬੰਦਈ ਖਾਲਸਾ'—ਬੰਦਈਆਂ ਵਿਚ 'ਵਾਹਿਗੁਰੂ ਜੀ ਕੀ ਫ਼ਤਹਿ' ਦੀ ਥਾਂ 'ਫ਼ਤਹਿ ਦਰਸ਼ਨ' ਦਾ ਨਵਾਂ ਨਾਹਰਾਂ ਵੀ ਪ੍ਰਚਲਤ ਹੋ ਗਿਆ ਸੀ। ਏਦਾਂ ਸਿੱਖਾਂ ਵਿਚ ਫੁੱਟ ਪੈ ਗਈ।

ਮਾਤਾ ਸੁੰਦਰੀ ਜੀ ਨੇ, ਭਾਈ ਮਨੀ ਸਿੰਘ ਜੀ ਨੂੰ ਦੋਹਾਂ ਧੜਿਆਂ ਵਿਚ ਸਮਝੌਤਾ ਕਰਾਉਣ ਲਈ ਭੇਜਿਆ ਅਤੇ ਹੁਕਮ ਦਿੱਤਾ ਕਿ ਸਿੱਖ ਭਾਈ ਮਨੀ ਸਿੰਘ ਜੀ ਦੇ ਬਚਨਾਂ ਤੇ ਫੁੱਲ ਚੜ੍ਹਾਉਣ। 'ਵਾਹਿਗੁਰੂ ਜੀ ਕੀ ਫ਼ਤਹਿ' ਤੇ 'ਫ਼ਤਹਿ ਦਰਸ਼ਨ' ਦੀਆਂ ਦੋ ਪਰਚੀਆਂ ਸ੍ਰੀ ਦਰਬਾਰ ਸਾਹਿਬ ਸਰੋਵਰ ਵਿਚ

ਪਾਈਆਂ ਗਈਆਂ। 'ਫ਼ਤਿਹ ਦਰਸ਼ਨ' ਵਾਲੀ ਪਰਚੀ ਡੁਬ ਗਈ ਅਤੇ ਤਤ ਖ਼ਾਲਸੇ ਨੂੰ ਫ਼ਤਿਹ ਪ੍ਰਾਪਤ ਹੋਈ। ਸਿੰਘਾਂ ਨੇ ਰਲ ਕੇ ਭਾਈ ਜੀ ਨੂੰ ਸ੍ਰੀ ਦਰਬਾਰ ਸਾਹਿਬ ਵਿਚ ਹੀ ਗ੍ਰੰਥੀ ਦੇ ਤੌਰ ਤੇ ਟਿਕਣ ਲਈ ਬੇਨਤੀ ਕੀਤੀ। ਭਾਈ ਜੀ ਖ਼ਾਲਸੇ ਦੇ ਹੁਕਮ ਨੂੰ ਗੁਰੂ ਦਾ ਹੁਕਮ ਸਮਝਦੇ ਸਨ, ਇਸ ਲਈ ਆਪ ਜੀ ਨੇ ਪਰਵਾਨਗੀ ਦੇ ਦਿੱਤੀ। ਮਾਤਾ ਸੁੰਦਰੀ ਜੀ ਨੇ ਵੀ ਇਸ ਵਿਚ ਆਪਣੀ ਖੁਸ਼ੀ ਪਰਗਟ ਕੀਤੀ। ਭਾਈ ਜੀ ਆਪਣੀ ਸ਼ਹੀਦੀ ਦੇ ਸਮੇਂ ਤਕ (1737 ਸੰਨ ਤਕ) ਸ੍ਰੀ ਦਰਬਾਰ ਸਾਹਿਬ ਗ੍ਰੰਥੀ ਰਹੇ। ਮਾਤਾ ਸੁੰਦਰੀ ਜੀ ਸੰਨ 1747 ਵਿਚ ਗੁਜ਼ਰੇ ਅਤੇ ਉਨ੍ਹਾਂ ਦਾ ਸੰਸਕਾਰ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਅੰਤਮ ਸੰਸਕਾਰ ਵਾਲੇ ਅਸਥਾਨ ਦੇ ਲਾਗੇ ਹੀ ਕੀਤਾ ਗਿਆ।

ਸੋ ਭਾਈ ਮਨੀ ਸਿੰਘ ਜੀ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਬਣੇ ਅਤੇ ਉਸ ਸਮੇਂ ਇਸ ਪਦਵੀ ਲਈ ਉਹ ਸਭ ਤੋਂ ਯੋਗ ਸੱਜਣ ਸਨ। ਜਦੋਂ ਭਾਈ ਸਾਹਿਬ ਜੀ ਗ੍ਰੰਥੀ ਦੀ ਪਦਵੀ ਤੇ ਸਨ ਤਾਂ ਉਨ੍ਹਾਂ ਨੂੰ ਪੜ੍ਹਨ ਤੇ ਵਿਚਾਰਨ ਦਾ ਬਹੁਤ ਸਮਾਂ ਮਿਲ ਜਾਂਦਾ ਸੀ। ਇਸੇ ਸਮੇਂ ਹੀ ਉਨ੍ਹਾਂ ਨੇ ਆਪਣੀਆਂ ਪੁਸਤਕਾਂ ਰਚੀਆਂ ਅਤੇ ਆਦਿ ਗ੍ਰੰਥ ਜੀ ਦੀ ਨਵੀਂ ਬੀੜ ਤਿਆਰ ਕੀਤੀ। ਇਸੇ ਬੀੜ ਦੀ ਤਿਆਰੀ ਦੇ ਸਬੰਧ ਵਿਚ ਉਨ੍ਹਾਂ ਨੂੰ ਸਰਾਪ ਮਿਲਣ ਦੀ ਸਾਖੀ ਪ੍ਰਚਲਤ ਹੋਈ ਹੈ। ਜਦੋਂ ਕਦੀ ਵੀ ਸਿੱਖਾਂ ਦੇ ਮਨ ਵਿਚ ਕੋਈ ਸ਼ੰਕਾ ਉਪਜਦੀ ਸੀ ਤਾਂ ਉਹ ਭਾਈ ਮਨੀ ਸਿੰਘ ਜੀ ਕੋਲੋਂ ਉਸ ਦਾ ਉੱਤਰ ਮੰਗਦੇ ਸਨ। ਭਾਈ ਮਨੀ ਸਿੰਘ ਜੀ ਨਾ ਕੇਵਲ ਗਿਆਨੀ ਹੀ ਸਨ ਸਗੋਂ ਬ੍ਰਹਮ ਗਿਆਨੀ ਵੀ ਸਨ। ਦਿਨ-ਬਦਿਨ ਉਨ੍ਹਾਂ ਦੇ ਸ਼ਰਧਾਲੂਆਂ ਦਾ ਘੇਰਾ ਵਿਸ਼ਾਲ ਹੁੰਦਾ ਗਿਆ। ਗਿਆਨੀਆਂ ਦੀ ਵੀ ਇਕ ਸੰਪਰਦਾ ਚੱਲ ਪਈ। ਗੁਰਬਾਣੀ ਦੇ ਅਰਥ ਜਿਹੜੇ ਭਾਈ ਜੀ ਨੇ ਕੀਤੇ ਜਾਂ ਦੱਸੇ, ਉਹ ਬਾਕੀ ਸੰਪਾਰਦਾਈ ਗਿਆਨੀਆਂ ਨੇ ਸਿੱਖੇ ਅਤੇ ਤੋਰੇ-ਹੁਣ ਤਕ ਇਹ ਸੰਪਰਦਾ ਤੁਰੀ ਆ ਰਹੀ ਹੈ।

ਇਕ ਵਾਰੀ ਭਾਈ ਮਨੀ ਸਿੰਘ ਜੀ ਨਾਨਕਸਰ ਗਏ। ਉੱਥੇ ਉਨ੍ਹਾਂ ਦੇ ਸ਼ਰਧਾਲੂ ਭਾਈ ਭਗਤ ਸਿੰਘ ਜੀ ਨੇ ਕਈ ਪ੍ਰਸ਼ਨ ਕੀਤੇ, ਜਿਨ੍ਹਾਂ ਦਾ ਉੱਤਰ ਭਾਈ ਮਨੀ ਸਿੰਘ ਜੀ ਨੇ ਖੋਲ੍ਹ ਕੇ ਦਿੱਤਾ। ਗੁਰਬਿਲਾਸ ਪਾਤਸ਼ਾਹੀ ਛੇਵੀਂ ਵਿਚ ਲਿਖਿਆ ਹੈ।

'ਗੁਰ ਨਾਨਕ ਅਸਥਾਨ ਉਦਾਰੈ।<br>
ਨਾਨਕਸਰ ਜਿਹ ਨਾਮ ਅਪਾਰੈ।<br>
ਜੋਊ ਜਾਏ ਤਹਿ ਮਜਨ ਕਰੈ।

ਕਲਖ ਨਸਾਇ ਮੁਕਤ ਕਰ ਪਰੈ।੧੪।
ਭਗਤ ਸਿੰਘ ਵਾਸੀ ਤਹਿ ਥਾਨ।
ਮਨੀ ਸਿੰਘ ਕਾ ਸੇਵਕ ਜਾਨ।
ਅਹਿਨਿਸ਼ ਸਦ ਗੁਰੁ ਕਾ ਜਸ ਗਾਵੈ।
ਔਰ ਬਾਤ ਤਹਿ ਚਿਤ ਨਾ ਆਵੈ।
ਏਕ ਸਮੇ ਮਨੀ ਸਿੰਘ ਉਦਾਰ।
ਨਾਨਕਸਰ ਕੇ ਆਏ ਦੀਦਾਰ।
ਸੰਗਤ ਸਾਥ ਘਨੀ ਤਹਿ ਆਈ।
ਪਦ ਪੰਕਜ ਗੁਰ ਕੇਰ ਲੁਭਾਈ।

ਸੋ ਭਾਈ ਮਨੀ ਸਿੰਘ ਗਿਆਨੀ ਇਕ ਅਜੇਹਾ ਆਦਰਸ਼ਕ ਵਿਅਕਤੀ ਹੈ, ਜਿਸ ਨੇ ਆਪਣੇ ਗਿਆਨ ਦੁਆਰਾ ਗੁਰਸਿੱਖਾਂ ਨੂੰ ਗੁਰੂ-ਸੋਭਾ ਤੇ ਗੁਰੂ ਇਤਿਹਾਸ ਲਿਖਣ ਲਈ ਪ੍ਰੇਰਿਆ ਹੈ।

# 4

# ਭਾਈ ਮਨੀ ਸਿੰਘ ਦੀਆਂ ਰਚਨਾਵਾਂ ਬਾਰੇ ਸ਼ੱਕ

ਭਾਈ ਮਨੀ ਸਿੰਘ ਜੀ ਦੀਆਂ ਦੋ ਪ੍ਰਸਿੱਧ ਰਚਨਾਵਾਂ ਮੰਨੀਆਂ ਗਈਆਂ ਹਨ— ਗਿਆਨ ਰਤਨਾਵਲੀ ਤੇ ਭਗਤ ਰਤਾਨਵਲੀ। ਕੁਝ ਇਕ ਟੀਕੇ ਵੀ ਦੇ ਨਾਂ ਨਾਲ ਸਬੰਧਤ ਕਰ ਕੇ ਛਪੇ ਹੋਏ ਮਿਲਦੇ ਹਨ ਪਰ ਇਨ੍ਹਾਂ ਸਾਰੀਆਂ ਰਚਨਾਵਾਂ ਦੇ ਸ਼ੁਰੂ ਵਿਚ ਇਉਂ ਮਲੂਮ ਹੁੰਦਾ ਹੈ ਕਿ ਭਾਈ ਮਨੀ ਸਿੰਘ ਜੀ ਆਪ ਨਹੀਂ ਬੋਲ ਰਹੇ ਸਗੋਂ ਕੋਈ ਹੋਰ ਆਦਮੀ, ਜਿਹੜਾ ਭਾਈ ਮਨੀ ਸਿੰਘ ਜੀ ਦਾ ਨਿਕਟਵਰਤੀ ਹੈ, ਬੋਲ ਰਿਹਾ ਹੈ। ਇਹ ਗੱਲ ਸਾਨੂੰ ਸ਼ੱਕ ਵਿਚ ਪਾ ਦੇਂਦੀ ਹੈ ਕਿ ਇਹ ਰਚਨਾਵਾਂ ਭਾਈ ਮਨੀ ਸਿੰਘ ਦੀਆਂ ਨਹੀਂ ਸਗੋਂ ਹੋਰ ਕਿਸੇ ਦੀਆਂ ਹਨ।

'ਗਿਆਨ ਰਤਨਾਵਲੀ' ਦੇ ਸ਼ੁਰੂ ਵਿਚ ਲਿਖਿਆ ਹੈ—

'ਨਾਮ ਸਭ ਦੇਵਾਂ ਦਾ ਦੇਵ ਹੈ ਕੋਈ ਦੇਵੀ ਨੂੰ ਮੰਨਾਵਦਾਂ ਹੈ, ਕੋਈ ਸ਼ਿਵਾਂ ਨੂੰ, ਕੋਈ ਗਨੇਸ਼ ਨੂੰ, ਕੋਈ ਹੋਰ ਦੇਵਤਿਆਂ ਨੂੰ, ਗੁਰੂ ਕੇ ਸਿੱਖ ਸਤਿਨਾਮ ਨੂੰ ਅਰਾਧਤੇ ਹੈਂ, ਜਿਸ ਕਰ ਕੇ ਸਭ ਵਿਘਨ ਨਾਸ ਹੁੰਦੇ ਹਨ, ਤਾਂ ਤੇ ਸਤਿਨਾਮ ਕਾ ਮੰਗਲਾਚਾਰ ਆਦਿ ਰੱਖਿਆ ਗਿਆ ਹੈ।'

ਇਕ ਸਮੇਂ ਭਾਈ ਮਨੀ ਸਿੰਘ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਗੋਸ਼ਟ ਜਨਮ ਸਾਖੀ ਪਹਿਲੀ ਪਾਤਸ਼ਾਹੀ ਦੀ ਜੋ ਹੈ, ਉਸ ਦੇ ਵਿਚ ਛੋਟੇ ਮੇਲ ਵਾਲਿਆਂ ਨੇ ਕਈ ਜੁਗਤਾਂ ਅਣਬਣਦੀਆਂ ਪਾਇ ਦਿੱਤੀਆਂ ਹੈਨ, ਜਿਸ ਨੂੰ ਸੁਣ ਕੇ ਸਿੱਖਾਂ ਦਾ ਸਿਦਕ ਗੁਰੂ ਵੱਲੋਂ ਘਟ ਜਾਂਦਾ ਹੈ, ਜੈਸੇ ਦੂਧ ਮੇਂ ਪਾਣੀ ਰਲਾਇ ਦਿੱਤੇ ਤੇ ਹੰਸ ਉਸ ਨੂੰ ਭਿੰਨ ਭਿੰਨ ਕਰ ਲੈਂਦਾ ਹੈ, ਤੈਸੇ ਤੁਸੀਂ ਮਹਾਂ ਹੰਸ ਹੋ, ਕ੍ਰਿਪਾ ਕਰ ਕੇ ਗੁਰੂ ਕੇ ਬਚਨ ਤੇ ਮੀਣਿਆਂ ਦੇ ਬਚਨ ਭਿੰਨ ਭਿੰਨ ਕਰ ਦੇਵੋ, ਤਾਂ ਭਾਈ ਮਨੀ ਸਿੰਘ ਜੀ ਬਚਨ ਕੀਤਾ ਕਿ ਜਿਸ ਸਮੇਂ ਪੰਜਵੇ ਪਾਤਸ਼ਾਹ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਮ੍ਰਿਯਾਦਾ ਕੀਤੀ ਹੈ, ਤਿਸ ਸਮੇਂ ਸਿੱਖਾਂ ਅਰਦਾਸ ਕੀਤੀ ਜੋ ਗੋਸ਼ਟਾਂ ਦੀ ਮ੍ਰਿਯਾਦਾ ਕੋਈ ਨਹੀਂ ਹੋਈ। ਮਤ ਪੰਜਾਂ ਮੇਲਾਂ ਵਾਲੇ ਜਨਮ ਸਾਖੀ ਵਿਚ ਅਜਗਤਾਂ

ਪਾਇ ਕੇ ਸਿੱਖਾਂ ਨੂੰ ਭਰਮਾਇ ਦੇਂਦੇ ਹੋਵਨ ਤਾਂ ਭਾਈ ਗੁਰਦਾਸ ਜੀ ਨੂੰ ਬਚਨ ਹੋਇਆ ਕਿ ਤੁਸਾਂ ਜਨਮ ਸਾਖੀ ਦੀ ਇਕ ਵਾਰ ਕਰਨੀ ਜੋ ਗੁਰਸਿੱਖ ਉਸ ਵਾਰ ਦੇ ਅਨੁਸਾਰੀ ਸਾਖੀ ਨੂੰ ਸੁਣਨ ਪੜ੍ਹਨਗੇ। ਤਾਂ ਹੀ ਤੇ ਭਾਈ ਗੁਰਦਾਸ ਜੀ ਦੀ ਜੋ ਵਾਰ ਹੈ ਗਿਆਨ ਰਤਨਾਵਲੀ, ਸੋਈ ਜਨਮ ਸਾਖੀ ਹੈ। ਫੇਰ ਸਿੱਖ ਕਹਿਆ ਉਹ ਤਾਂ ਸਾਖੀ ਸੂਚਨਾ ਕੀਤੀ ਹੋਈ ਹੈ, ਤੁਸੀਂ ਕ੍ਰਿਪਾ ਕਰ ਕੇ ਉਸ ਦਾ ਟੀਕਾ ਵਿਸਥਾਰ ਨਾਲ ਕਰ ਦੇਵੋ ਜੋ ਸੁਣ ਕੇ ਸ਼ਰਧਾ ਉਪਜੇ। ਤਾਂ ਭਾਈ ਮਨੀ ਸਿੰਘ ਜੀ ਕਹਿਆ, ਜੈਸੇ ਚੀਟੀ ਸੇ ਹਸਤੀ ਕਾ ਭਾਰ ਉਠਾਇਆ ਨਹੀਂ ਜਾਂਦਾ ਅਰ ਤਲਾਉ ਕੇ ਕੱਛੂ ਸੇ ਪਰਬਤ ਚੁਕਿਆ ਨਹੀਂ ਜਾਂਦਾ ਤੈਸੇ ਮੁਝ ਸੇ ਸ੍ਰੀ ਬਾਬੇ ਜੀ ਦੀ ਗੋਸ਼ਟ ਦਾ ਟੀਕਾ ਕੀਤਾ ਨਹੀਂ ਜਾਂਦਾ ਪਰ ਜੈਸੇ, ਤਾਰੂ ਪੁਰਖ ਨਦੀ ਕੇ ਬੀਚ ਕਾਨੇ ਟੁੰਗ ਜਾਂਦਾ ਹੈ ਤਾਂ ਉਸ ਰਾਹ ਅਣਜਾਣੂ ਭੀ ਪਾਰ ਲੰਘ ਜਾਤੇ ਹੈਂ ਤੈਸੇ ਮੈਂ ਭਾਈ ਗੁਰਦਾਸ ਜੀ ਕੀ ਵਾਰ ਕੋ ਮੁਖ ਰਖ ਕੈ, ਉਸ ਦੇ ਅਨੁਸਾਰ ਅਤੇ ਜੋ ਦੱਸਵੀਂ ਪਾਤਸ਼ਾਹੀ ਦੇ ਦਰਬਾਰ ਥੀਂ ਸਾਖੀਆਂ ਸੁਣੀਆਂ ਹੈਨ, ਉਹਨਾਂ ਦੇ ਅਨੁਸਾਰ ਜੋ ਕੁਛ ਮੇਰੀ ਤੁੱਛ ਬੁਧੀ ਮੇਂ ਆਂਵਦਾ ਹੈ, ਸੋ ਮੈਂ ਤੁਸਾਡੇ ਅੱਗੇ ਟੀਕਾ ਕਰ ਸੁਣਾਂਵਦਾ ਹਾਂ।'

ਭਗਤ ਰਤਨਾਵਲੀ ਦੇ ਸ਼ੁਰੂ ਵਿਚ ਏਦਾਂ ਲਿਖਿਆ ਹੋਇਆ ਹੈ—

'ਏਕ ਸਮੇਂ ਭਾਈ ਮਨੀ ਸਿੰਘ ਜੀ ਥੀਂ ਸਿੱਖਾਂ ਅਰਦਾਸ ਕੀਤੀ ਜੁ ਭਾਈ ਗੁਰਦਾਸ ਜੀ ਨੇ ਜੋ ਸਿੱਖਾਂ ਦੇ ਪਰਥਾਇ ਵਾਰ ਕੀਤੀ ਹੈ ਤੇ ਸਭ ਦੇਸ਼ਾਂ ਦੇ ਸਿੱਖਾਂ ਦੇ ਨਾਮ ਲਿਖੇ ਹਨ, ਉਨ੍ਹਾਂ ਦੀਆਂ ਰਹਿਤਾਂ ਤੇ ਕਰਤੂਤਾਂ ਅਸਾਂ ਕੋ ਮਲੂਮ ਕਰਾਵੋ, ਜੋ ਅਸੀਂ ਭੀ ਜਾਣੀਏ ਜੋ ਸਿੱਖਾਂ ਦੀਆਂ ਐਸੀਆਂ ਵਰਤਣਾਂ ਹੁੰਦੀਆਂ ਹੈਨ, ਅਸਾਂ ਨੂੰ ਭੀ ਰੀਸ ਆਵੇ। ਭਾਈ ਮਨੀ ਸਿੰਘ ਜੀ ਹੋਰਾਂ ਬਚਨ ਕੀਤਾ ਜੁ ਤੁਸਾਂ ਭਲਾ ਪਰਉਪਕਾਰ ਦਾ ਵਚਨ ਕੀਤਾ ਹੈ, ਅਸਾਂ ਭੀ ਇਕ ਸਮੇਂ ਸਾਹਿਬ ਕਰਨ ਕਾਰਨ ਗਰੀਬ ਨਿਵਾਜ ਪਾਤਸ਼ਾਹੀ ਥੀਂ ਅਰਦਾਸ ਕਰ ਕੇ ਪੁਛਿਆ ਸੀ। ਜੋ ਕੁਛ ਸਾਹਿਬ ਕ੍ਰਿਪਾ ਕਰ ਕੇ ਵਚਨ ਕੀਤਾ ਸੀ ਸੋ ਅਸੀਂ ਤੁਸਾਂ ਨੂੰ ਕਹਿੰਦੇ ਹਾਂ, ਰਿਦਾ ਦੇ ਕੇ ਸੁਣਨਾ ਤੇ ਐਸੇ ਹੀ ਵਰਤਣ ਰਖਣੀ, ਤੁਸਾਂ ਨੂੰ ਸਿੱਖੀ ਪ੍ਰਾਪਤ ਹੋਵੇਗੀ। ਸਾਹਿਬ ਵਚਨ ਕੀਤਾ ਹੈ ਜੇਹਾ ਭਾਈ ਦੀ ਸਾਰੀ ਬਾਣੀ ਸੁਣੀ ਦਾ ਫਲੁ ਹੈ ਤਿਹਾ ਇਸ ਗੋਸ਼ਟ ਸੁਣਨ ਵਾਲੇ ਨੂੰ ਫਲੁ ਹੋਵੇਗਾ। ਜਿਵੇਂ ਸਾਹਿਬ ਦੀ ਖਾਸ ਰਸਨਾ ਥੀਂ ਮੈਂ ਸੁਣਿਆ ਹੈ ਤਿਵੇਂ ਮੈਂ ਤੁਸਾਂ ਨੂੰ ਬਖਿਆਨ ਕਰਦਾ ਹਾਂ। ੧।'

ਸ੍ਰੀ ਗੁਰੂ ਸ਼ਬਦ ਸਿਧੀ ਅਰਥਾਤ ਸਰਧਾ ਪੂਰਨ ਦੇ ਸ਼ੁਰੂ ਵਿਚ ਇਹ ਲਖਿਆ ਹੈ—

'ਇਕ ਸਮੇਂ ਭਾਈ ਮਨੀ ਸਿੰਘ ਜੀ ਪਾਸ ਸਿੱਖਾਂ ਅਰਦਾਸ ਕੀਤੀ ਜੋ ਵੇਦਾ

ਸ਼ਾਸਤਰਾਂ ਅਰ ਮੁਸਲਮਾਨੀ ਪੁਸਤਕਾਂ ਵਿਚ ਆਪਣੇ ਅਰਥ ਸਿਧੀ ਲਈ ਜੰਤਰ ਮੰਤਰ ਅਰ ਕਲਾਮਾਂ ਲਿਖੀਆਂ ਹਨ, ਅਸਾਂ ਨੂੰ ਭੀ ਰੀਸ ਆਂਵਦੀ ਹੈ ਸੋ ਅਸੀਂ ਭੀ ਜਾਣੀਏ ਜੁ ਗੁਰਸਿੱਖਾਂ ਲਈ ਗੁਰਬਾਣੀ ਦੇ ਸ਼ਬਦ ਲੋੜ ਅਨੁਸਾਰ ਕਿਸ ਪ੍ਰਕਾਰ ਪਾਠ ਕਰ ਕੇ ਆਪਣੀ ਸ਼ਰਧਾ ਅਰ ਮਨੋਰਥਾਂ ਨੂੰ ਪੂਰਾ ਕਰ ਲਵੀਏ। ਸੰਗਤ ਦੀ ਅਰਦਾਸ ਸੁਣ ਕਰ ਕੇ ਭਾਈ ਮਨੀ ਸਿੰਘ ਜੀ ਹੋਰਾਂ ਬਚਨ ਕੀਤਾ ਜੋ ਤੁਸਾਂ ਭਲੀ ਪ੍ਰਕਾਰ ਦਾ ਪ੍ਰਸ਼ਨ ਕੀਤਾ ਹੈ। ਇਕ ਸਮੇਂ ਸਾਹਿਬ ਦੱਸਵੇਂ ਪਾਤਸ਼ਾਹ ਸ੍ਰੀ ਕਲਗੀਧਰ ਜੀ ਦਿਵਾਨ ਵਿਚ ਬਿਰਾਜਮਾਨ ਸਨ। ਉਸ ਸਮੇਂ ਭਾਈ ਦਇਆ ਸਿੰਘ ਜੀ, ਭਾਈ ਨੰਦ ਲਾਲ ਜੀ, ਅਸੀਂ ਤੁਸੀਂ ਤੇ ਹੋਰ ਬੁਹਤ ਮੁਖੀ ਮੁਖੀ ਵਿਦਵਾਨ ਬੈਠੇ ਸਨ ਤਾਂ ਭਾਈ ਦਇਆ ਸਿੰਘ ਨੇ ਭੀ ਸਾਹਿਬਾਂ ਪਾਸ ਇਹੋ ਬੇਨਤੀ ਕੀਤੀ ਸੀ। ਗੁਰੂ ਮਹਾਰਾਜ ਜੀ ਨੇ ਕ੍ਰਿਪਾ ਕਰ ਕੇ ਜੋ ਬਚਨ ਕੀਤਾ ਸੀ, ਉਹ ਅਸੀਂ ਤੁਸਾਂ ਨੂੰ ਕਹਿੰਦੇ ਹਾਂ। ਤੁਸਾਂ ਰਿਦਾ ਦੇ ਕਰ ਸੁਣਨਾ ਅਤੇ ਐਸੇ ਹੀ ਲੋੜ ਅਨੁਸਾਰ ਵਰਤਣ ਕਰਨੀ। ਵਾਹਿਗੁਰੂ ਦੀ ਕ੍ਰਿਪਾ ਨਾਲ ਤੁਹਾਡੇ ਸਭ ਮਨੋਰਥ ਪੂਰੇ ਹੋਣਗੇ। ਜਿਵੇਂ ਮੈਂ ਸਾਹਿਬ ਦੱਸਵੇਂ ਪਾਤਸਾਹ ਦੀ ਖਾਸ ਰਸਨਾ ਥੀਂ ਸੁਣਿਆ ਹੈ ਤਿਵੇਂ ਮੈਂ ਤੁਹਾਨੂੰ ਵਿਖਿਆਨ ਕਰਦਾ ਹਾਂ।'

ਉਪਰਲੀਆਂ ਤਿੰਨਾਂ ਉਦਾਹਰਣਾਂ ਵਿਚ ਪਾਠਕ ਵੇਖ ਸਕਦਾ ਹੈ ਕਿ ਭਾਈ ਮਨੀ ਸਿੰਘ ਜੀ ਕਦੀ ਵੀ ਇਨ੍ਹਾਂ ਨਾਲ ਸਬੰਧਤ ਰਚਨਾਵਾਂ ਦੇ ਕਰਤਾ ਨਹੀਂ ਹੋ ਸਕਦੇ। ਇਹ ਹੋ ਸਕਦਾ ਹੈ ਕਿ ਵਿਆਖਿਆਨ, ਕਥਾ ਜਾਂ ਉਪਦੇਸ਼ ਭਾਈ ਮਨੀ ਸਿੰਘ ਦੀ ਰਸਨਾ ਤੋਂ ਹੋਇਆ ਹਵੇ ਤੇ ਉਨ੍ਹਾਂ ਦੇ ਕਿਸੇ ਨਿਕਟਵਰਤੀ ਸੇਵਕ ਨੇ ਉਸੇ ਚੀਜ਼ ਨੂੰ ਪੰਜਾਬੀ ਵਾਰਤਕ ਦਾ ਜਾਮਾ ਪੁਆਇਆ ਹੋਵੇ। ਇਸ ਹਾਲਤ ਵਿਚ ਭਾਈ ਜੀ ਲਿਖਾਰੀ ਨਹੀਂ ਕਹੇ ਜਾ ਸਕਦੇ, ਭਾਵੇਂ ਸਾਰੀ ਲਿਖਤ ਵਿਚ ਉਨ੍ਹਾਂ ਦੀ ਜੋਤੀ ਕੰਮ ਕਰ ਰਹੀ ਹੈ। ਕਿਸੇ ਸਿੱਖ ਨੇ ਭਾਈ ਜੀ ਤੋਂ ਜੋ ਗਿਆਨ ਦੀਆਂ ਜਾਂ ਗੁਹਜ ਗੱਲਾਂ ਸਰਵਣ ਕੀਤੀਆਂ, ਉਹਨੇ ਲਿਖ ਦਿੱਤੀਆਂ।

ਉਪਰਲੀ ਵਿਚਾਰ ਇਕ ਉਦਾਹਰਣ ਤੋਂ ਸਪਸ਼ਟ ਹੋ ਜਾਂਦੀ ਹੈ। ਗੁਰ-ਬਿਲਾਸ ਛੇਵੀਂ ਪਾਤਸ਼ਾਹੀ ਦੇ ਕਰਤਾ ਨੇ ਆਪਣਾ ਨਾਂ ਨਹੀਂ ਦਿੱਤਾ। ਇਹਦਾ ਕਾਰਣ ਇਹ ਹੈ ਕਿ ਗੁਰੂ ਜਾਂ ਗੁਰਮੁਖਾਂ ਤੋਂ ਵਰੋਸਾਇਆ ਗਿਆ ਸਿੱਖ ਆਪਣੇ ਨਾਂ ਨੂੰ ਕੋਈ ਮਹੱਤਤਾ ਨਹੀਂ ਸੀ ਦਿੰਦਾ। ਗੁਰੂ-ਬਿਲਾਸ ਦਾ ਕਰਤਾ ਲਿਖਦਾ ਹੈ—

'ਮਨੀ ਸਿੰਘ ਸੁਆਮੀ ਕਾ ਦਾਸ।
ਧਰਮ ਸਿੰਘ ਜੀ ਬੁਧ ਪ੍ਰਕਾਸ਼।
ਤਾਂ ਕਾ ਭਯੋ ਦਾਸ ਹਉਂ ਆਇ।

ਤਿਨ ਮਮ ਕੀਨੀ ਅਧਕ ਸਹਾਇ।
ਸਿਖਿਆ ਦਈ ਮੰਤ੍ਰ ਗੁਰ ਦੀਨੋ।
ਲਾਇਕ ਸਗਲ ਬਾਤ ਕਾ ਕੀਨੋ।

ਦੋਹਰਾ— 'ਮਨੀ ਸਿੰਘ ਜਬ ਹੀ ਕਹੀ ਭਗਤ ਸਿੰਘ ਕੋ ਗਾਥ।
ਧਰਮ ਸਿੰਘ ਜੀ ਕਵਿ ਗੁਰੂ ਬੈਠ ਤਬੈ ਢਿਗ ਸਾਥ।'

ਚੌਪਈ— 'ਸੁਨੀ ਜੈਸ ਗੁਰ ਤੈਸ ਮਮ ਗਾਈ।
ਮੋ ਪਰ ਕਿਰਪਾ ਕੀਨ ਗੁਸਾਈ।'

.... .... .... .... .... ....

ਦੋਹਰਾ— 'ਪਰਤਖ ਹੋਤ ਗੁਰਦੇਵ ਕੇ ਸੇਵਕ ਮੋਹਿ ਨ ਨਾਮ।
ਤਾਤੇ ਜਾਨੋ ਦਾਸ ਕਵਿ ਸੰਤ ਪੂਰ ਮਮ ਕਾਮ।'

ਇਸੇ ਰਚਨਾ ਗੁਰ-ਬਿਲਾਸ ਦੇ ਸ਼ੁਰੂ ਵਿਚ ਆਪਣੇ ਸੇਵਕ ਭਗਤ ਸਿੰਘ ਦੀ ਬੇਨਤੀ ਦੇ ਉੱਤਰ ਵਿਚ ਭਾਈ ਮਨੀ ਸਿੰਘ ਜੀ ਕਹਿੰਦੇ ਹਨ—

ਦੋਹਰਾ— 'ਤਿਸੀ ਸਮੈ ਮਨੀ ਸਿੰਘ ਜੀ ਬੈਠ ਅਨੰਦੇ ਪਾਇ।
ਭਗਤ ਸਿੰਘ ਸੋਭਤ ਨਿਕਟ ਚਰਨ ਕਮਲ ਮਨ ਲਾਇ। ੧੬।
ਤਬ ਦੀਵਾਨ ਸੁੰਦਰ ਲਗੋ ਮਨੋਂ ਦੇਵ ਤਨ ਧਾਰ।
ਪਉੜੀ ਭਾਈ ਵਾਰ ਕੀ ਰਾਖੀ ਮੁਖਹੁ ਉਚਾਰ। ੧੭।'

ਚੌਪਈ- ਪੰਜ ਪਿਆਲੇ ਪੰਜ ਪੀਰ, ਛੱਠਮ ਪੀਰ ਬੈਠਾ ਗੁਰ ਭਾਰੀ।
ਅਰਜਨ ਕਾਇਆ ਪਲਟਿ ਧਰਾਈ। ਮੂਰਤ ਹਰਿ ਗੋਬਿੰਦ ਬਨਾਈ।
ਚਲੀ ਪੀੜ੍ਹੀ ਸੋਢ ਬੰਸਾਰੀ। ਰੂਪ ਦਿਖਾਵਣ ਵਾਰੋ ਵਾਰੀ।
ਦਲ ਭੰਜਨ ਗੁਰ ਸੂਰ ਅਪਾਰਾ। ਬਡ ਜੋਧਾ ਗੁਰ ਪਰਉਪਕਾਰਾ।
ਐਸ ਬਚਨ ਜਬ ਰਾਗੀ ਕਹੇ। ਭਗਤ ਸਿੰਘ ਮਨ ਸੰਸਾ ਲਹੇ।
ਹਾਥ ਜੋਰ ਅੰਚਰ ਗਰ ਡਾਰਾ। ਮਨੀ ਸਿੰਘ ਸਿਉਂ ਐਸ ਉਚਾਰਾ।
ਹੇ ਪ੍ਰਭ ਦੀਨਾ ਨਾਥ ਸਹਾਈ। ਮਮ ਮਨ ਮੈਂ ਸੰਕਾ ਇਹ ਆਈ।
ਪਾਂਚ ਗੁਰ ਸੁਧ ਸਾਂਤ ਰਹਾਏ। ਛੱਠਮ ਗੁਰ ਕਿਮ ਜੁਧ ਕਰਾਏ।੧੮।

..............................................................

ਮਨੀ ਸਿੰਘ ਮਨ ਅਨੰਦ ਪਾਯੋ। ਹੈ ਪ੍ਰਸੰਨ ਅਸ ਬਚਨ ਅਲਾਯੋ।
ਓ ਸਿਖ ਹੇ ਪਰਉਪਕਾਰੀ। ਯਾਦ ਕਰਾਈ ਕਥਾ ਅਪਾਰੀ।
ਭੇਦ ਤੁਮਾਰਾ ਸਭੀ ਮੈਂ ਜਾਨਾ। ਸੁਣੇ ਚਹੇਂ ਸਤਿਗੁਰ ਗੁਣ ਧਾਨਾ।
ਸੁਨ ਅਬ ਤੋ ਸੋਂ ਕਥਾ ਉਚਾਰੋਂ। ਤੁਮਰੇ ਚਿਤ ਕੇ ਭਰਮ ਨਿਵਾਰੋਂ।
ਸ੍ਰੀ ਗੋਬਿੰਦ ਮ੍ਰਿਗੇਸ਼ ਕ੍ਰਿਪਾਲਾ। ਕਥਾ ਸੁਨਾਈ ਅਨਿਕ ਬਿਸਾਲਾ।
ਦੇਸਾ ਸਿੰਘ ਜੀ ਸੁਨੀਲਾਇ ਪ੍ਰੇਮਾ। ਇਕ ਚਿਤ ਦ੍ਰਿੜ ਆਸਨ ਨਿਤ ਨੇਮਾਂ।
ਤਿਨੈ ਕ੍ਰਿਪਾ ਕਰ ਮੋਹ ਸੁਨਾਈ। ਕਥਾ ਗੁਰਾਂ ਕੀ ਅਤਿ ਸੁੱਖਦਾਈ।
ਅਬ ਕਰਹੋਂ ਸੋ ਕਥਾ ਉਚਾਰਾ। ਭਗਤ ਸਿੰਘ ਸੁਨੀਏ ਨਿਰਧਾਰਾ।

ਪਾਠਕ ਇਹ ਪੜ੍ਹ ਕੇ ਮਹਿਸੂਸ ਕਰੇਗਾ ਕਿ ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵੀ ਓਸੇ ਤਰ੍ਹਾਂ ਹੀ ਸ਼ੁਰੂ ਕੀਤਾ ਗਿਆ ਹੈ ਜਿਸ ਤਰ੍ਹਾਂ ਕਿ ਭਗਤ ਰਤਨਾਵਲੀ ਤੇ ਗਿਆਨ ਰਤਨਾਵਲੀ ਨੂੰ। ਪਰ ਜਿਥੇ ਭਗਤ ਰਤਨਾਵਲੀ ਤੇ ਗਿਆਨ ਰਤਨਾਵਲੀ ਦੇ ਕਰਤਾ ਨੇ ਆਪਣਾ ਨਾਂ ਨਹੀਂ ਦਿੱਤਾ, ਉਥੇ ਗੁਰਬਿਲਾਸ ਦੇ ਕਰਤਾ ਨੇ ਆਪਣਾ ਪਤਾ ਜ਼ਰੂਰ ਦਿਤਾ ਹੈ ਕਿ ਉਹ ਭਾਈ ਮਨੀ ਸਿੰਘ ਦੇ ਸੇਵਕ ਭਾਈ ਧਰਮ ਸਿੰਘ ਦਾ ਸੇਵਕ ਹੈ। ਮੈਂ ਤਾਂ ਇਹ ਸਮਝਦਾ ਹਾਂ ਕਿ ਭਗਤ ਰਤਨਾਵਲੀ ਤੇ ਗਿਆਨ ਰਤਨਾਵਲੀ ਵਿਚ ਗੁਰ ਬਿਲਾਸ ਵਾਂਗ ਭਾਵੇਂ ਭਾਈ ਮਨੀ ਸਿੰਘ ਦੀ ਜੋਤੀ ਰਮ ਰਹੀ ਹੈ, ਪਰ ਇਨ੍ਹਾਂ ਦਾ ਕਰਤਾ ਗੁਰ ਬਿਲਾਸ ਵਾਂਗੂੰ ਹੀ ਕੋਈ ਹੋਰ ਹੈ ਅਤੇ ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਉਹ ਵੀ ਭਾਈ ਮਨੀ ਸਿੰਘ ਦੇ ਸੇਵਕਾਂ ਵਿਚੋਂ ਹੈ ਅਤੇ ਹੋ ਸਕਦਾ ਹੈ ਕਿ ਗੁਰ ਬਿਲਾਸ ਦਾ ਕਰਤਾ ਹੀ ਭਗਤ ਰਤਨਾਵਲੀ ਤੇ ਗਿਆਨ ਰਤਨਾਵਲੀ ਦਾ ਕਰਤਾ ਹੋਵੇ।

ਗਿਆਨ ਰਤਨਾਵਲੀ ਦਾ ਵਿਸ਼ਾ ਗੁਰ ਬਿਲਾਸ ਨਾਲੋਂ ਕਾਫੀ ਅੱਡਰਾ ਹੈ ਪਰ ਭਗਤ ਰਤਨਾਵਲੀ ਜਿਸ ਵਿਚ ਗੁਰਸਿੱਖਾਂ ਦੇ ਜੀਵਨ ਨੂੰ ਉਦਾਹਰਣਾਂ ਰਾਹੀਂ ਪ੍ਰਗਟਾਇਆ ਗਿਆ ਹੈ, ਉਹਦੇ ਵਿਚ ਕੁੱਝ ਸਾਖੀਆਂ ਪੰਚਮ ਪਾਤਸ਼ਾਹ ਤੇ ਛੇਵੇਂ ਪਾਤਸ਼ਾਹ ਦੀਆਂ ਹਨ ਜਿਨ੍ਹਾਂ ਦਾ ਸਬੰਧ ਗੁਰ ਬਿਲਾਸ ਨਾਲ ਵੀ ਹੈ। ਭਗਤ ਰਤਨਾਵਲੀ (ਸਿਖਾਂ ਦੀ ਭਗਤਮਾਲਾ-ਪ੍ਰਕਾਸ਼ਕ ਖਾਲਸਾ ਸਮਾਚਾਰ, ਅੰਮ੍ਰਿਤਸਰ) ਦੇ ਸਫ਼ਾ 143 ਤੇ ਭਗਤਾਂ ਦੀ ਜਿਹੜੀ ਸਾਖੀ ਦਿੱਤੀ ਗਈ ਹੈ, ਉਹ ਸਾਖੀ ਉਵੇਂ ਹੀ ਗੁਰ ਬਿਲਾਸ ਦੇ ਸਫਾ 67, 68 (ਇਹ ਗੁਰ ਬਿਲਾਸ ਕੈਕਸਨ ਪ੍ਰੈਸ, ਅਨਾਰਕਲੀ ਲਾਹੌਰ ਵਿਚ ਮੀਆਂ ਚਰਾਗ ਦੀਨ ਨੇ ਛਾਪਿਆ) ਤੇ ਦਿੱਤੀ ਹੋਈ ਹੈ। ਸਾਖੀ ਦੇ ਸ਼ੁਰੂ ਕਰਨ ਵਿਚ ਥੋੜ੍ਹਾ ਜਿਹਾ ਫ਼ਰਕ ਹੈ। ਹੋ ਸਕਦਾ ਹੈ ਕਿ ਲਿਖਾਰੀ ਨੇ ਪਹਿਲੇ ਭਗਤ ਰਤਨਾਵਲੀ ਲਿਖ ਕੇ ਉਹਦੇ ਵਿਚ ਜੋ ਕੁਝ ਦਿੱਤਾ

ਹੋਵੇ, ਉਹ ਗੁਰ ਬਿਲਾਸ ਲਿਖਣ ਲਗਿਆਂ ਭੁੱਲ ਸਮਝ ਕੇ ਸੋਧ ਲਿਆ ਹੋਵੇ।

ਭਗਤ ਰਤਨਾਵਲੀ ਵਿਚ ਪ੍ਰਾਣ ਸੰਗਲੀ ਬਾਰੇ ਜਿਹੜੀ ਸਾਖੀ ਦਿਤੀ ਗਈ ਹੈ (੧੫੪, ੧੫੫ ਉਤੇ) ਉਹ ਹੀ ਸਾਖੀ ਗੁਰ ਬਿਲਾਸ ਵਿਚ ਸਫ਼ਾ ੧੧੦, ੧੧੧, ੧੧੨, ੧੧੩ ਉਤੇ ਦਿੱਤੀ ਗਈ ਹੈ। ਪਾਠਕਾਂ ਦੇ ਗਿਆਤ ਲਈ ਅਸੀਂ ਦੋਵੇਂ ਸਾਖੀਆਂ ਹੇਠਾਂ ਦਿੰਦੇ ਹਾਂ :—

"ਭਾਈ ਪੈੜਾ ਕੋਹਲੀ ਗੁਰੂ ਅਰਜਨ ਦੀ ਦੇ ਹਜ਼ੂਰ ਹੁੰਦਾ ਸੀ ਤੇ ਬਚਨਾਂ ਦਾ ਆਗਿਆਕਾਰੀ ਸੀ ਤੇ ਇਕ ਪੰਡਤ ਕਾਸ਼ੀ ਥੀਂ ਅਣਵਾਇਆ ਸੀ ਜੋ ਕਥਾ ਵੇਦਾਂਤ ਦੀ ਤੇ ਉਪਾਸਨਾ ਦੀ ਸੁਣਾਇੰਦਾ ਸੀ। ਤਾਂ ਸਾਹਿਬ ਨੇ ਹੋਰ ਵੇਦਾਂਤ ਗ੍ਰੰਥ ਪੁਛਿਆ। ਤਾਂ ਉਸ ਆਖਿਆ : ਮੈਂ ਕਾਸ਼ੀ ਥੀਂ ਆਪਣਾ ਪੁਤ੍ਰ ਭੇਜ ਕੇ ਅਣਵਾਇ ਲੈਂਦਾ ਹਾਂ। ਪੰਡੰਤ ਆਪ ਨੂੰ ਅਨਿੰਨ ਭਗਤੁ ਕਹਾਂਵਦਾ ਸੀ ਇਕ ਦਿਨ ਸਾਹਿਬ ਬਚਨ ਕੀਤਾ : ਪੰਡਤ! ਜੈਸੇ ਇਹ ਅਨਿੰਨ ਭਗਤੁ ਹੈਨ ਸਿਖ, ਤੈਸੇ ਹੋਰੁ ਥੋੜੇ ਹੈਨ। ਤਾਂ ਪੰਡਤ ਸਾਇਤ ਭਲੀ ਗਿਣਕੇ ਲਗਨ ਸਗਨਿ ਮਨਾਇਕੇ, ਤੇ ਗਣੇਸ਼ ਨੂੰ ਪੂਜਕੇ, ਤੇ ਸਾਹਿਬ ਥੀਂ ਖਰਚ ਵਾਸਤੇ ਪੰਜ ਸੈ ਰੁਪਯਾ ਦਿਵਾਇਆ ਤੇ ਕਾਸ਼ੀ ਨੂੰ ਤੋਰਿਆ। ਅਗੇ ਥੀਂ ਸਨਮੁਖ ਗਧਾ ਆਇਆ, ਤਾਂ ਇਹ ਫ਼ਿਰ ਮੁੜ ਆਇਆ। ਤਾਂ ਸਾਹਿਬ ਬਚਨ ਕੀਤਾ ਤੁਸੀਂ ਅਨਿੰਨ ਭਗਤ ਕਹਾਂਵਦੇ ਹੋ ਤੇ ਗਧੇ ਦੇ ਸਗਨ ਥੀਂ ਮੁੜ ਆਏ ਹੋ? ਹੁਣ ਸਿੱਖਾਂ ਦੇ ਅਨਿੰਨ ਭਗਤ ਵੇਖੋ। ਤਾਂ ਬਚਨ ਹੋਇਆ ਭਾਈ ਸਿਖੋ! ਪਹਿਲੀ ਪਾਤਸ਼ਾਹੀ ਗੁਰੂ ਨਾਨਕ ਜੀ ਰਾਜੇ ਸ਼ਿਵਨਾਭ ਦੀ ਨਗਰੀ ਪ੍ਰਾਣ ਸੰਗਲੀ ਗ੍ਰੰਥ ਛੋਡਿ ਆਏ ਹੈਨਿ, ਕੋਈ ਓਥੋਂ ਲੈ ਆਵੇ। ਤਾਂ ਭਾਈ ਪੈੜਾ ਉਠ ਖੜਾ ਹੋਇਆ। ਤਾਂ ਸਾਹਿਬ ਰਾਹ ਮੁਕਾਮ ਦੀ ਹਕੀਕਤ ਸੁਣਾਈ, ਲਿਖ ਦਿੱਤੀ ਤੇ ਪੰਜ ਪੈਸੇ ਕੋਈ ਸਿਖੁ ਲੈ ਆਇਆ ਸੀ ਅਰਦਾਸ, ਸੋ ਉਸ ਨੂੰ ਖਰਚ ਵਾਸਤੇ ਦਿਤੇ ਤੇ ਓਸੇ ਰਾਹ ਉਠ ਤੁਰਿਆ। ਤਾਂ ਸਾਹਿਬ ਬਚਨ ਕੀਤਾ : ਹੇ ਪੰਡਿਤਾ! ਐਸੇ ਅਨਿੰਨ ਭਗਤ ਹੁੰਦੇ ਹੈਨਿ। ਜੋ ਥਿਤ ਵਾਰ ਗ੍ਰਿਹ ਨਿਛੱਤਰ ਨਹੀਂ ਪੁਛਦੇ ਤੇ ਅਰਦਾਸ ਕਰਕੇ ਤੁਰਦੇ ਹੈਨਿ। ਤਾਂ ਓਥੇ ਪ੍ਰਾਣ ਸੰਗਲੀ ਦੀ ਪੋਥੀ ਲੈਣ ਗਇਆ। ਸੰਗਲਾ ਦੀਪ ਵਿਚ ਜਾਇਕੇ ਪ੍ਰਾਣ ਸੰਗਲੀ ਦੇ ਸਾਥ ਹੀ ਬਹੁਤ ਪਦਾਰਥ ਭੇਟ ਲੈ ਆਇਆ, ਗੁਰੂ ਜੀ ਕੀ ਚਰਨੀਂ ਆਏ ਲਗਾ। ਬਚਨੁ ਹੋਇਆ : ਭਾਈ ਪੈੜਾ! ਤੂੰ ਮੋਖ ਹੋਇਆ ਹੈਂ, ਤੈਨੂੰ ਅਨਿੰਨ ਭਗਤਿ ਪ੍ਰਾਪਤ ਹੋਈ ਹੈ। ਜਿਸ ਸਮੇਂ ਪ੍ਰਾਣ ਸੰਗਲੀ ਵਾਚੀ ਤਾਂ ਸਭ ਜੋਗ ਦੀ ਲਿਖੀ ਸੀ। ਬਚਨੁ ਹੋਇਆ : ਕਲਜੁਗ ਵਿਚ ਜੋਗ ਕਠਨ ਸਾਧਨਾ ਹੈ! ਤਾਂ ਪੋਥੀ ਪਾੜ ਕੇ ਨਦੀ ਵਿਚ ਪ੍ਰਵਾਹ ਕਰ ਦਿਤੀ ਤੇ ਅਨਿੰਨ ਭਗਤਿ ਦੀ ਬਾਣੀ ਲਿਖੀ ਗ੍ਰੰਥ ਜੀ ਵਿਚ, ਜੋ ਚਿਤ

ਲਾਇਕੇ ਸੁਣੇਗਾ ਉਸ ਦਾ ਉਧਾਰ ਹੋਵੇਗਾ ਤੇ ਭਾਈ ਪੈੜਾ ਮੋਖ ਹੋਇਆ ॥ ੧੧੩ ॥

ਔਰ ਕਥਾ ਸੁਨਹੋ ਚਿਤ ਲਾਈ। ਗੁਰ ਅਰਜਨ ਕੀ ਸਭ ਸੁਖਦਾਈ। ਕਾਂਸ਼ੀ ਤੇ ਇਕ ਪੰਡਿਤ ਆਯੋ। ਗੋਪਾਲ ਰਾਇ ਤਿੰਹ ਨਾਮ ਸੁਹਾਯੋ। ਸ੍ਰੀ ਗੁਰ ਮਹਿਮਾ ਸੁਨ ਕੈ ਆਵਾ। ਦਰਸ਼ਨ ਕਰ ਅਤਿ ਹੀ ਸੁਖ ਪਾਵਾ॥ ੧੨੨॥ ਦੋਹਰਾ॥ ਦਯਾ ਸਿੰਘ ਸ੍ਰੀ ਮੁਖ ਕਹਾ ਪੰਡਿਤ ਕਥ ਸੁਨਾਇ। ਬ੍ਰਹਮ ਪੁਰਾਨ ਕੀ ਪ੍ਰੀਤ ਸੋਂ ਪੰਡਿਤ ਸੁਨ ਸੁਖ ਪਾਇ॥ ੧੨੩॥ ਚੌਪਈ॥ ਜਨਮ ਸਫ਼ਲ ਨਿਜ ਪੰਡਿਤ ਮਾਨਾ। ਜਸ ਲਾਇਕ ਕਾਰਜ ਮੋਹਿ ਠਾਨਾ। ਲਾਗੋਂ ਕਥਾ ਕਰਨ ਮਨ ਲਾਈ। ਸ੍ਰੀ ਗੁਰੁ ਸੁਨੈ ਨੇਮ ਨਿਤ ਪਾਈ। ਜਗ ਉਪਕਾਰ ਕਥਾ ਨਿਤ ਸੁਨੈ। ਬਡਨ ਗੀਤ ਸਭ ਹੀ ਜਗ ਗੁਨੈ। ਭਗਤ ਸਿੰਘ ਜਸ ਰਾਮ ਅਵਤਾਰ। ਸ੍ਰੀ ਵਸ਼ਿਸ਼ਟਿ ਤੇ ਸੁਨੈ ਜੁ ਸਾਰ॥ ੧੨੪॥ ਦੋਹਰਾ॥ ਤੈਸ ਕਥਾ ਸ੍ਰੀ ਗੁਰ ਸੁਨੈ ਜਗ ਜੀਵਨ ਕੇ ਹੇਤ। ਬੇਦ ਸ਼ਾਸਤ੍ਰ ਇਨਕੇ ਕਰੇ ਸ੍ਰੀ ਗੁਰ ਗਿਆਨ ਨਿਕੇਤ॥ ੧੨੫॥ ਚੌਪਈ॥ ਹੋਤ ਕਥਾ ਨਿਤ ਨੇਮ ਧਰਾਯੋ। ਤਬ ਲੌ ਭਾਈ ਸਾਲ੍ਹੋ ਆਯੋ। ਆਇ ਗੁਰੂ ਕੇ ਪਗ ਲਪਟਾਨਾਂ। ਬਹੁ ਆਦਰ ਤਿਹ ਸ੍ਰੀ ਗੁਰ ਠਾਨਾਂ। ਬਹੁਰੋ ਸਾਲ੍ਹੋ ਕੀਨ ਉਚਾਰ। ਬਾਵਲੀ ਭਈ ਤੁਮ ਕ੍ਰਿਪਾ ਤਿਆਰ। ਧੰਨ ਸਾਲ੍ਹੋ ਕਹਿ ਕ੍ਰਿਪਾ ਨਿਧਾਨਾਂ। ਅਨਿੰਨ ਭਗਤ ਗੁਰਸਿਖ ਮਹਾਨਾਂ॥ ੧੨੬॥ ਦੋਹਰਾ॥ ਪੰਡਿਤ ਸੁਨ ਅਨਿੰਨ ਬਚ ਸਿਖ ਪ੍ਰਤਿ ਗੁਰ ਉਚਾਰ। ਹੋਂ ਅਨਿੰਨ ਗਾਥਾ ਕਹੋ ਗੁਰ ਢਿਗ ਨਿੱਤ ਵਿਚਾਰ॥੧੨੭॥ ਚੌਪਈ॥ ਪੰਡਿਤ ਮਨ ਮੈਂ ਏਹ ਵਿਚਾਰੀ। ਕਬ ਪਰਤਾਵਾ ਲੇਹੁੰ ਸੁਧਾਰੀ। ਪੰਡਿਤ ਮਨ ਕੀ ਸ੍ਰੀ ਗੁਰ ਜਾਨੀਂ। ਭਗਤ ਸਿੰਘ ਸਭ ਘਟ ਗੁਰ ਗਿਯਾਨੀ। ਪੰਡਿਤ ਪੁਰਾਣ ਭੋਗ ਭੀ ਪਾਯੋ। ਸੁਨ ਕਰ ਸ੍ਰੀ ਗੁਰੂ ਹਰਖਾਯੋ। ਪੰਡਿਤ ਕੋ ਧਨ ਦੀਓ ਅਪਾਰਾ। ਪਾਇ ਦਰਬ ਪੰਡਿਤ ਸੁਖ ਧਾਰਾ॥ ੧੨੮॥ ਦੋਹਰਾ॥ ਬਹੁਰੋ ਸ੍ਰੀ ਮੁਖ ਕਮਲ ਤੇ ਸ੍ਰੀ ਗੁਰੁ ਕਹਾ ਸੁਨਾਇ। ਪੋਥੀ ਔਰ ਵੇਦਾਂਤ ਕੀ ਪੰਡਿਤ ਲੇਹੁ ਮੰਗਾਇ॥ ੧੨੯॥ ਚੌਪਈ॥ ਹਰਖ ਧਾਰ ਪੰਡਿਤ ਯੋਂ ਕਹਾ। ਕਾਂਸ਼ੀ ਮੱਧ ਪ੍ਰਭੂ ਸੋ ਅਹਾ। ਆਗਿਯਾ ਹੋਇ ਜਾਇ ਲੈ ਆਵੋਂ। ਵੇਦਾਂਤ ਗ੍ਰੰਥ ਮੈਂ ਤੁਮੈਂ ਸੁਨਾਵੋਂ। ਸ੍ਰੀ ਗੁਰੁ ਕਹਾ ਦੇਰ ਨਹਿ ਕੱਯੇ। ਜਾਇ ਕਿਤਾਬ ਸੋਈ ਲੈ ਅੱਬੈ। ਪੰਡਿਤ ਸੁਨ ਮਨ ਆਨੰਦ ਪਾਯੋ। ਸੋਧ ਮਹੂਰਤ ਸੁਭ ਦਿਨ ਪਾਯੋ॥ ੧੩੦॥ ਦੋਹਰਾ॥ ਨਖੰਸ਼ਤ੍ਰ ਸੁਭ ਲਗਣ ਔ ਮਹੂਰਤ ਭਲੋ ਨਿਹਾਰ। ਜਾਇ ਗੁਰੂ ਜੀ ਕੋ ਕਹਾ ਅਬਹੌਂ ਭਯੋਂ ਤਿਆਰ॥ ੧੩੧॥ ਚੌਪਈ॥ ਪੰਚ ਸੈ ਰੁਪਯਾ ਸੰਬਲ ਦੀਨਾਂ। ਸ੍ਰੀ ਗੁਰ ਪੰਡਿਤ ਵਿਦਿਆ ਕੀਨਾਂ। ਲਗਨ ਸੋਧ ਪੰਡਿਤ ਕਰ ਪਿਆਨਾਂ। ਪੁਰ ਬਾਹਰ ਗਰਧਬ ਸਮੁਹਾਨਾਂ। ਗਧੇ ਸ਼ਬਦ ਸੁਨ ਬ੍ਰਿਪ ਮੁੜਯੋ। ਆਇ ਗੁਰੂ ਕੇ ਪਾਸ ਬੈਠਿਯੋ। ਪੂਛਤ ਭਏ ਗੁਰ ਕਿਮ ਮੁੜ ਆਏ। ਪੰਡਿਤ

ਗਰਧਬ ਸ਼ਬਦ ਸੁਨਾਏ॥ ੧੩੨॥ ਦੋਹਰਾ॥ ਤਬ ਮੁਸਕਾਇ ਸ੍ਰੀ ਗੁਰੂ ਕਹਾ ਤੁਮ ਨਿਜ ਕਹਤ ਅਨਿੰਨ। ਬਹੁਰ ਲਗਨ ਦਿਖ ਤੁਮ ਤੁਰੇ ਮੁੜਿਓ ਗਧ ਧਰ ਜੰਨ। ੧੩੩॥ ਚੌਪਈ॥ ਤਾਂ ਤੇ ਲਗਨ ਸਭ ਮਿਥਿਯਾ ਜਾਨੇ ਗਧੇ ਬਚਨ ਤੁਮ ਸੱਤ ਪਛਾਨੇ। ਅਬ ਦੇਖੋ ਸਿੱਖਨ ਵਡਿਆਈ। ਅਨਿੰਨ ਭਗਤ ਦ੍ਰਿੜਤਾ ਇਨ ਆਈ। ਸ੍ਰੀ ਮੁਖਤੇ ਤਬ ਗੁਰੂ ਉਚਾਰੇ। ਸੁਨੋ ਸਿਖ ਤੁਮ ਬਚਨ ਹਮਾਰੇ। ਸ੍ਰੀ ਗੁਰੂ ਨਾਨਕ ਰੂਪ ਮੁਰਾਰ। ਸਿੰਗਲਾ ਦੀਪ ਗਏ ਇਕ ਵਾਰ॥੧੩੪॥ ਦੋਹਰਾ॥ ਪ੍ਰਾਣ ਸੰਗਲੀ ਕੀ ਤਹਾਂ ਪੋਥੀ ਰਚੀ ਬਨਾਇ। ਜਾਇ ਸਿਖ ਕੋਊ ਲਿਆਵਈ ਯਾ ਮੈਂ ਦੇਰ ਨਾ ਲਾਇ॥੧੩੫॥ ਚੌਪਈ॥ ਇਹ ਸੁਨ ਪੈੜਾ ਉਠ ਹਰਖਾਏ। ਹੇ ਪ੍ਰਭ ਆਗਿਯਾ ਮੋਹਿ ਕਰਾਏ। ਸ੍ਰੀ ਗੁਰੂ ਕਹਿ ਇਹ ਗੀਤ ਸਿਧਾਵੇ। ਗੁਰ ਨਾਨਕ ਕਾ ਜਾਪ ਜਪਾਵੈ। ਤ੍ਰਿਆ ਰਾਜ ਛਲ ਨਿਕਟ ਨ ਆਵੈ। ਗੁਰੁ ਨਾਨਕ ਤੁਹਿ ਰਛ ਕਰਾਵੈ। ਨਿਰਧਨ ਏਕ ਸਿਖ ਤਹਿ ਆਇਓ। ਪੈਸੇ ਪਾਂਚ ਸੁ ਭੇਟ ਧਰਾਯੋ॥੧੩੬॥ ਦੋਹਰਾ॥ ਰਿੱਧ ਸਿੱਧ ਤਿਹ ਕਰ ਦਈ ਪੈਸੇ ਨਿਜ ਕਰ ਲੀਨ। ਸੰਬਲ ਹਿਤ ਅਤਿ ਹਰਖ ਸੋਂ ਪੈੜੇ ਕੋ ਗੁਰ ਦੀਨ॥ ੧੩੭॥ ਚੌਪਈ॥ ਰਾਹ ਮੁਕਾਮ ਸਾਥ ਲਿਖ ਦਈ॥ ਪੈੜੇ ਕੋ ਗੁਰੁ ਵਿਦਿਆ ਕਈ। ਪੈੜੇ ਗੁਰੁ ਪਗ ਸੀਸ ਨਿਵਾਯੋ। ਕਰ ਅਰਦਾਸ ਸੁ ਤਬੈ ਸਿਧਾਯੋ। ਦਿਖ ਪੰਡਿਤ ਮਨ ਬਿਸਮੈਂ ਪਾਯੋ। ਸ੍ਰੀ ਗੁਰੁ ਤਾਕੋ ਬਚਨ ਸੁਨਾਯੋ। ਸਿੱਖ ਅਨਿੰਨ ਪੰਡਿਤ ਦਿਖ ਐਸੇ। ਗ੍ਰਿਹ ਥਿਤ ਵਾਰ ਜਾਨ ਨਹਿ ਕੈਸੇ॥ ੧੩੮॥ ਦੋਹਰਾ॥ ਤੋਂਕੋ ਸੰਬਲ ਪਾਂਚ ਸੈ ਇਸ ਕੋ ਪੈਸੇ ਪਾਂਚ। ਹਰਖ ਬਦਨ ਪਯਾਨਾ ਕੀਓ ਅਨਿੰਨ ਜਾਨ ਇਹ ਸਾਚ॥ ੧੩੯॥ ਚੌਪਈ॥ ਏਕ ਭਰੋਸਾ ਪ੍ਰਭ ਕਾ ਪਾਏ ਤਯਾਗ ਲਗਨ ਅਰਦਾਸ ਕਰਾਏ। ਗੁਰੁ ਕਰ ਨਿਸਚਾ ਪੈੜਾ ਧਾਯੋ। ਗੁਰੁ ਜਸ ਬਰਤਨ ਪੰਥ ਸੁਹਾਯੋ। ਪੈਸੇ ਪਾਂਚ ਕਿ ਰਿਧ ਸਿਧ ਦਈ। ਖਾਵਤ ਖਰਚਤ ਤੋਟ ਨ ਪਈ। ਇਹ ਬਿਧ ਪੈੜਾ ਤਹਾਂ ਸਿਧਾਰੀ। ਸਿੰਗਲਾ ਦੀਪ ਰਾਜ ਜਹਿ ਨਾਰੀ॥ ੧੪੦॥ ਦੋਹਰਾ॥ ਪੈੜੇ ਕੋਂ ਦੇਖਤ ਤਿਨੈ ਜੰਤ੍ਰ ਮੰਤ੍ਰ ਬਹੁ ਕੀਨ॥ ਗੁਰੂ ਨਾਨਕ ਜਸ ਇਨ ਕਹਿਓ ਸਭ ਭਈ ਚਰਨੀ ਦੀਨ॥ ੧੪੧॥ ਚੌਪਈ॥ ਕੱਛੁ ਦਿਨ ਪੈੜਾ ਤਿਹ ਠਾਂ ਰਹਾ। ਤ੍ਰਿਆ ਰਾਨੀ ਸੇਵਾ ਸੁਖ ਲਹਾ। ਪੈੜੇ ਪੋਥੀ ਬਹੁਰੋ ਮਾਗੀ। ਪ੍ਰਾਨ ਸੰਗਲੀ ਦਿਹੁ ਵਡਭਾਗੀ। ਤ੍ਰਿਅਨਿ ਰਾਨੀ ਪੋਥੀ ਦੀਨੀ। ਦੀਨ ਭਾਂਤ ਹੈ ਬਿਨਤੀ ਕੀਨੀ। ਸ੍ਰੀ ਗੁਰੂ ਨਾਨਕ ਥੇ ਜਬ ਆਏ। ਦੇਇ ਪੋਥੀ ਇਮ ਬਚਨ ਸੁਨਾਏ॥ ੧੪੨॥ ਦੋਹਰਾ॥ ਹਮਰੋ ਸਿਖ ਇਹਾਂ ਆਇ ਹੈ ਤੁਮ ਛਲ ਨਾਹੀਂ ਖਾਇ। ਪੋਥੀ ਤਾਕੋ ਦੀਜੀਓ ਸੋ ਤੁਮ ਮੁਕਤ ਕਰਾਇ॥ ੧੪੩॥ ਚੌਪਈ॥ ਜੰਤ੍ਰ ਮੰਤ੍ਰ ਕਰ ਹਮ ਦਿਖ ਲਯੋ। ਤੁਮ ਪਰ ਹਮਰਾ ਬਲ ਨਹੀਂ ਪਯੋ। ਤਾਂਤੇ ਪੋਥੀ ਇਹ ਤੁਮ ਲੇਵੋ। ਮੁਕਤਿ ਦਾਨ ਹਮ ਕੋ ਅਬ ਦੇਵੋ। ਪੈੜੇ ਤਾਂਕੋ ਕਹਾ ਸੁਨਾਏ। ਸ੍ਰੀ

ਗੁਰੂ ਕ੍ਰਿਪਾ ਮੁਕਤਿ ਤੁਮ ਪਾਏ। ਸੁਨਤ ਤ੍ਰਿਆ ਮਨ ਆਨੰਦ ਪਾਯੋ। ਬਹੁਤ ਦਰਬ ਦੇਹ ਵਿਦਾ ਕਰਾਯੋ॥ ੧੪੪॥ ਦੋਹਰਾ॥ ਲੈ ਪੋਥੀ ਬਹੁ ਦਰਬ ਕੋ ਪੈੜੇ ਧਯਾਨ ਲਗਾਇ। ਗੁਰੂ ਨਾਨਕ ਸਿਮਰਨ ਕੀਓ ਛਿਨ ਮੈਂ ਪਹੁੰਚਿਓ ਆਇ॥ ੧੪੫॥ ਚੌਪਈ॥ ਆਇ ਪ੍ਨਾਮ ਗੁਰੂ ਕੋ ਕਰੀ। ਬਾਰੰਬਾਰ ਹਰਖ ਮਨ ਧਰੀ। ਅਪਾਰ ਦਰਬ ਗੁਰ ਆਗੇ ਧਰਿਓ। ਧਰ ਪੋਥੀ ਆਗੇ ਹਰਖਇਓ। ਗੁਰੁ ਅਰਜਨ ਪਿਖ ਭਏ ਕ੍ਰਿਪਾਲ। ਭਾਖਯੋ ਪੈੜਾ ਭਯੋ ਨਿਹਾਲ। ਪੰਡਿਤ ਕੋ ਗੁਰੁ ਕਹਾ ਸੁਨਾਏ॥ ਅਨਿੰਨ ਭਗਤ ਅਸ ਰੀਤ ਸਦਾਏ॥ ੧੪੬॥ ਦੋਹਰਾ॥ ਭਗਤ ਸਿੰਘ ਗੁਰੂ ਦਾਸ ਜੀ ਪੈੜੇ ਔ ਦਿਜ ਭਾਇ॥ ਅਨਿੰਨ ਭਗਤ ਕੇ ਕਵਿਤ ਦੋ ਚਾਰ ਰਿਖ ਗਾਇ॥ ੧੪੭॥ ਆਦਿ ਅੰਤ ਪੋਥੀ ਦਿਖੀ ਸ੍ਰੀ ਗੁਰੁ ਕੀਨ ਵਿਚਾਰ॥ ਜੋਗ ਸਾਧਨਾ ਤਿਹ ਵਿਖੈ ਕਲ ਨਰ ਸਕੈਂ ਨ ਧਾਰ॥ ਪੰਡਿਤ ਪੂਛਿਓ ਪ੍ਰਭ ਕ੍ਰਿਪਾਲਾ। ਬਡੇ ਜਤਨ ਸੋਂ ਆਈ ਦਿਆਲਾ। ਸੁਧਾ ਸਰੋਵਰ ਤੁਮ ਦਈ ਡਾਰੇ। ਸ੍ਰੀ ਗੁਰੂ ਤਾਂਕੋ ਬਚਨ ਉਚਾਰੇ। ਅਨਿੰਨ ਭਗਤ ਹਿਤ ਕੌਤਕ ਕੀਨੋ। ਸੋ ਦਿਖਾਇ ਡਾਰੀ ਸੁਖ ਲੀਨੋ॥ ੧੪੯॥ ਦੋਹਰਾ॥ ਜੋਗ ਸਾਧਨਾ ਥੀ ਲਿਖੀ ਤੁਛ ਜੀਵ ਕਲ ਹੋਇ। ਇਹੁ ਵਿਚਾਰ ਅਤਿਸੈ ਕਠਨ ਧਾਰ ਨ ਸਾਕੈ ਕੋਇ॥ ੧੫੦॥ ਇਹੁ ਬ੍ਰਿਤੰਤ ਸਬ ਅਗ੍ਰ ਹੀ ਗੁਰੂ ਨਾਨਕ ਜੀ ਗਾਇ। ਸਾਰ ਕਢ ਸੂਹੀ ਲਿਖਯੋ ਜੋਗੁ ਨਾ ਖਿੰਥਾ ਪਾਇ। ੧੫੧॥ ਸੂਹੀ ਮਹਲਾ ੧ ਘਰ ੧॥ ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥ ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗੁ ਜੁਗਤਿ ਇਵ ਪਾਈਐ॥ ੧॥ ਗਲੀ ਜੋਗੁ ਨ ਹੋਈ॥

ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥ ੧॥ ਰਹਾਉ॥ ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥ ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗੁ ਜੁਗਤਿ ਇਵ ਪਾਈਐ॥ ੨॥ ਸਤਿਗੁਰੁ ਭੇਟੈ ਤ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥ ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥ ਅਜਨ ਮਾਹਿ [illegible] ਰਹੀਐ ਜ[illegible]ਗ ਜੁਗਤਿ ਇਵ ਪਾਈਐ॥ ੩॥ ਨਾਨਕ ਜੀਵਤਿਆ [illegible] ਰਹੀਐ ਐਸਾ ਜਗੁ ਕਮਾਈਐ॥ ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥ ਅੰਜਨ ਮਾਹਿ [illegible]ਜਨਿ ਰਹੀਐ ਜੋਗ ਜੁਗਤਿ ਤਉ ਪਾਈਐ॥ ੪॥ ੧॥ ॥ ੮॥ ਚੌਪਈ॥ ਪੋ[illegible] ਅਰ ਬਾਤ ਸੁਨ ਲੀਜੈ॥ ਅੰਮ੍ਰਿਤਸਰ ਜੋ ਮੱਜਨ ਕੀਜੈ॥ ਜਪੈ ਨਾਮ ਪੁਨ ਧਿਆਨ ਲਗਾਵੈ॥ ਪਦਵੀ ਜੋਗੁ ਸੋਊ ਨਰ ਪਾਵੈ॥ ਜੈਸ ਸਿੰਧ ਮੈਂ ਰਤਨ ਅਪਾਰਾ [illegible]ਤੇ ਮਣੀ ਅਨਿਕ ਪ੍ਰਕਾਰਾ॥ ਮਰਨ ਮਾਂਡ ਟੁਬੀ ਜੋ ਲਾਵੈ॥ ਨਿਸਚੇ ਦਰਬ ਆ[illegible] ਵਹੁ [illegible]ਾਵੈ॥ ੧੫੨॥

ਦੋਹਰਾ॥ ਤੈਸੇ ਸੁਧਾ ਸਰੋਵਰੇ ਜੋ ਨਰ ਕਰੈ ਸਨਾਨ॥ ਜਪ ਤਪ ਜੋਗੁ ਬੈਰਾਗ ਜਗੁ ਨਿਸਚੈ ਪਾਵੈ ਗਿਆਨ॥ ੧੫੩॥ ਚੌਪਈ॥ ਯਾਮੈ ਸੰਸਾ ਧਰੋ ਨਾ ਕੋਈ॥ ਰਾਹ ਮੁਕਾਮ ਸਾਖੀ ਅਬ ਹੋਈ॥ ਆਗੇ ਹੀ ਗੁਰੁ ਕਹੀ ਉਚਾਰ॥ ਪਠਿਓ ਸਿਖ ਅਬ ਸਮਾਂ ਬਿਚਾਰ॥ (ਗੁਰ ਬਿਲਾਸ ਛੇਵੀਂ ਪਾਤਸ਼ਾਹੀ)

ਉਪਰਲੀਆਂ ਦੋਹਾਂ ਸਾਖੀਆਂ ਨੂੰ ਪੜ੍ਹ ਕੇ ਪਾਠਕ ਹੈਰਾਨ ਹੋਵੇਗਾ ਕਿ ਦੋਵੇਂ ਹੀ ਇਕੋ ਲੇਖਕ ਦੀਆਂ ਲਿਖੀਆਂ ਜਾਪਦੀਆਂ ਹਨ। ਬੋਲੀ ਵੀ ਢੇਰ ਮਿਲਦੀ ਹੈ।

ਜਿਵੇਂ :—

"ਤਾਂ ਭਾਈ ਪੈੜਾ ਉਠ ਖੜਾ ਹੋਇਆ। ਤਾਂ ਸਾਹਿਬ ਰਾਹ ਮੁਕਾਮ ਦੀ ਹਕੀਕਤ ਸੁਣਾਈ, ਲਿਖ ਦਿਤੀ ਤੇ ਪੰਜ ਪੈਸੇ ਕੋਈ ਸਿਖ ਲੈਸੀ ਅਰਦਾਸ। ਸੋ ਓਸ ਨੂੰ ਖਰਚ ਵਾਸਤੇ ਦਿਤੇ ਤੇ ਓਸੇ ਰਾਹ ਉਠ ਤੁਰਿਆ।"

(ਭਗਤ ਰਤਨਾਵਲੀ)

..... ਨਿਰਧਨ ਏਕ ਸਿਖ ਤਹਿ ਆਇਓ। ਪੈਸੇ ਪਾਂਚ ਸੁ ਭੇਟ ਧਰਾਯੋ।

ਦੋਹਰਾ : ਰਿੱਧ ਸਿੱਧ ਤਿਹ ਕਰ ਦਈ ਪੈਸੇ ਨਿਜ ਕਰ ਲੀਨ।

ਸੰਬਲ ਹਿਤ ਅਤਿ ਹਰਖ ਸੋਂ ਪੈੜੇ ਕਉ ਗੁਰ ਦੀਨ॥ ੧੩੭॥

ਚੌਪਈ : ਰਾਹ ਮੁਕਾਮ ਸਾਥ ਲਿਖ ਦਈ। ਪੈੜੇ ਕੋ ਗੁਰ ਵਿਦਿਆ ਕਈ।

ਪੈੜੇ ਗੁਰ ਪਗ ਸੀਸ ਨਿਵਾਯੋ। ਕਰ ਅਰਦਾਸ ਸੁ ਤਬੈ ਸਿਧਾਯੋ।

(ਗੁਰ ਬਿਲਾਸ ਪਾਤਸ਼ਾਹੀ ਛੇਵੀਂ)

ਇਨ੍ਹਾਂ ਦੋਹਾਂ ਉਦਾਹਰਣਾ ਵਿਚ 'ਰਾਹ ਮੁਕਾਮ' ਦਾ ਸ਼ਬਦ ਸਾਨੂੰ ਖਿਚ ਪਾਉਂਦਾ ਹੈ ਅਤੇ ਇਹ ਸ਼ਬਦ ਇਕੋ ਲਿਖਾਰੀ ਦੀ ਕਲਮ ਤੋਂ ਹੋ ਸਕਦਾ ਹੈ।

ਗਿਆਨ ਰਤਨਾਵਲੀ, ਭਗਤ ਰਤਨਾਵਲੀ ਤੇ ਗੁਰ ਬਿਲਾਸ ਤਿੰਨਾਂ ਪੁਸਤਕਾਂ ਨੂੰ ਵਿਚਾਰਿਆਂ ਇਹ ਪਤਾ ਲਗਦਾ ਹੈ ਕਿ ਇਨ੍ਹਾਂ ਦੀਆਂ ਕਾਫ਼ੀ ਚੀਜ਼ਾਂ ਸਾਂਝੀਆਂ ਹਨ। ਇਸ ਸਾਂਝ ਦਾ ਵੱਡਾ ਕਾਰਨ ਭਾਈ ਮਨੀ ਸਿੰਘ ਦਾ ਕੇਂਦਰੀ ਵਿਅਕਤਿੱਤਵ ਹੈ, ਜਿੰਨ੍ਹਾ ਦੇ ਸੇਵਕ ਜਾਂ ਸੇਵਕਾਂ ਨੇ ਇਹ ਪੁਸਤਕਾਂ ਲਿਖੀਆਂ ਹਨ।

ਗਿਆਨ ਰਤਨਾਵਲੀ ਦੇ ਅਖ਼ੀਰ ਵਿਚ ਲਿਖੇ ਬਚਨ ਸਾਨੂੰ ਕੁਝ ਸ਼ੰਕੇ ਵਿਚ ਪਾ ਦਿੰਦੇ ਹਨ। ਲਿਖਿਆ ਹੈ :—

"ਸੋ ਇਹ ਵਾਰ ਦਾ ਟੀਕਾ ਲਿਖ ਕੇ ਮਨੀ ਸਿੰਘ ਜੀ ਦਸਵੇਂ ਪਾਤਸ਼ਾਹ ਦੇ

ਹਜ਼ੂਰ ਲੈ ਗਏ ਗਏ, ਤਾਂ ਬਚਨ ਹੋਇਆ ਗੋਸ਼ਟ ਸਿਖਾਂ ਦੇ ਪੜ੍ਹਨ ਦੀ ਹੋਈ ਹੈ ਤਾਂ ਮਨੀ ਸਿੰਘ ਅਰਦਾਸ ਕੀਤੀ ਗਰੀਬ ਨਿਵਾਜ ਇਸ ਦੇ ਉਪਰ ਦਸਖ਼ਤ ਪਵਣ ਜੋ ਸਹੀ ਹੋਵੈ ਤਾਂ ਸਾਹਿਬ ਕਰਨ ਕਾਰਨ ਸਹੀ ਪਾ ਦਿਤੀ ਤੇ ਕਹਾ ਜੋ ਸੁਣੇ ਪੜ੍ਹੇਗਾ ਸੋ ਸਿਖੀ ਨੂੰ ਪ੍ਰਾਪਤ ਹੋਵੇਗਾ।"

ਪਹਿਲੀ ਗੱਲ ਤਾਂ ਇਹ ਹੈ ਕਿ ਇਹ ਉਪਰਲੀ ਕਥਨੀ ਭਾਈ ਮਨੀ ਸਿੰਘ ਜੀ ਦੀ ਨਹੀਂ ਹੋ ਸਕਦੀ ਕਿਉਂਕਿ ਭਾਈ ਜੀ ਦੇ ਕਿਸੇ ਕਾਰਜ ਬਾਰੇ ਦੱਸਿਆ ਜਾ ਰਿਹਾ ਹੈ। ਦੂਜੀ ਗੱਲ ਇਹ ਹੈ ਕਿ ਇਸ ਕਥਨੀ ਤੋਂ ਇਹ ਗਿਆਨ ਹੁੰਦਾ ਹੈ ਕਿ ਗਿਆਨ ਰਤਨਾਵਲੀ ਦੀ ਰਚਨਾ ਦਸਮ ਪਾਤਸ਼ਾਹ ਦੇ ਜੀਵਨ ਵਿਚ ਹੀ ਹੋਈ ਅਤੇ ਉਨ੍ਹਾਂ ਨੇ ਇਸ ਪੁਸਤਕ ਉਤੇ ਆਪਣੇ ਦਸਖ਼ਤ ਕੀਤੇ।

ਉਪਰਲੀਆਂ ਦੋਹਾਂ ਗੱਲਾਂ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਅਸਲ ਵਿਚ ਭਾਈ ਮਨੀ ਸਿੰਘ ਨੇ ਗਿਆਨ ਰਤਨਾਵਲੀ ਨਾਮੀ ਪੁਸਤਕ ਲਿਖੀ ਸੀ ਅਤੇ ਗੁਰੂ ਸਾਹਿਬ ਦੇ ਦਸਖ਼ਤ ਕਰਵਾਏ ਸਨ ਪਰ ਉਹ ਬਾਕੀ ਗ੍ਰੰਥਾਂ ਤੇ ਬੀੜਾਂ ਵਾਂਗੂੰ ਸਾਡੇ ਤਕ ਨਾ ਪੁਜ ਸਕੀ। ਉਨ੍ਹਾਂ ਦੇ ਨਿਕਟਵਰਤੀ ਸਿਖਾਂ ਸੇਵਕਾਂ ਨੇ ਉਨ੍ਹਾਂ ਦੇ ਬਚਨਾਂ ਨੂੰ ਯਾਦ ਰਖਿਆ, ਉਨ੍ਹਾਂ ਦੀਆਂ ਪੁਸਤਕਾਂ ਨੂੰ ਪੜ੍ਹਿਆ ਤੇ ਵਿਚਾਰਿਆ ਹੋਇਆ ਸੀ, ਇਸ ਲਈ ਭਾਈ ਜੀ ਦਾ ਹਵਾਲਾ ਦੇ ਕੇ ਭਾਈ ਜੀ ਦੀਆਂ ਪੁਸਤਕਾਂ ਨੂੰ ਮੁੜ ਆਪਣੇ ਸ਼ਬਦਾਂ ਵਿਚ ਲਿਖ ਦਿੱਤਾ।

ਉਪਰਲੀ ਸਾਰੀ ਵਿਚਾਰ ਤੋਂ ਇਹ ਸਿੱਧ ਹੁੰਦਾ ਹੈ ਕਿ :–

(ੳ) ਭਾਈ ਮਨੀ ਸਿੰਘ ਨੇ ਗਿਆਨ ਰਤਨਾਵਲੀ ਲਿਖੀ ਸੀ, ਜਿਸ ਤੇ ਦਸਮ ਪਾਤਸ਼ਾਹ ਦੇ ਦਸਖ਼ਤ ਕਰਵਾਏ ਸਨ। ਪਰ ਅਸਲ ਕਾਪੀ ਹੀ ਗੁੰਮ ਹੋ ਗਈ।

(ਅ) ਗਿਆਨ ਰਤਨਾਵਲੀ ਨੂੰ ਕਿਸੇ ਸਿਖ ਨੇ ਸੰਪਾਦਿਤ ਕੀਤਾ।

(ੲ) ਇਵੇਂ ਹੀ ਭਗਤ ਰਤਨਾਵਲੀ ਨੂੰ ਸੰਪਾਦਿਤ ਕੀਤਾ ਗਿਆ।

(ਸ) ਭਾਈ ਮਨੀ ਸਿੰਘ ਜੀ ਦੇ ਵਿਆਖਿਆਨਾਂ ਨੂੰ ਗੁਰਸਿੱਖਾਂ ਨੇ, ਉਪਰਲੀਆਂ ਦੋਹਾਂ ਪੁਸਤਕਾਂ ਰਾਹੀਂ ਸੰਭਾਲਿਆ।

(ਹ) ਗੁਰ ਬਿਲਾਸ ਪਾਤਸ਼ਾਹੀ ਛੇਵੀਂ ਤੇ ਉਪਰਲੀਆਂ ਦੋਹਾਂ ਪੁਸਤਕਾਂ ਵਿਚ ਢੇਰ ਸਾਂਝ ਹੈ, ਇਸ ਲਈ ਹੋ ਸਕਦਾ ਹੈ ਕਿ ਗੁਰ ਬਿਲਾਸ ਦਾ ਕਰਤਾ ਹੀ ਉਪਰਲੀਆਂ ਦੋਹਾਂ ਪੁਸਤਕਾਂ ਦਾ ਸੰਪਾਦਕ ਜਾਂ ਕਰਤਾ ਹੋਵੇ।

# 5

# ਗਿਆਨ ਰਤਨਾਵਲੀ

ਗਿਆਨ ਰਤਨਾਵਲੀ ਭਾਈ ਮਨੀ ਸਿੰਘ ਦੀਆਂ ਦੋ ਸ਼ਿਰੋਮਣੀ ਪੁਸਤਕਾਂ ਵਿਚੋਂ ਇਕ ਹੈ। ਇਹ ਪੁਸਤਕ ਨਾ ਕੇਵਲ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਹੈ, ਸਗੋਂ ਇਹਦੇ ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀਆਂ ਹੋਰ ਬਹੁਤ ਸਾਰੀਆਂ ਸਾਖੀਆਂ ਵੀ ਭਾਈ ਜੀ ਨੇ ਦਿੱਤੀਆਂ ਹਨ। ਇਹ ਵਾਧੂ ਸਾਖੀਆਂ ਭਾਈ ਜੀ ਨੇ ਦਸਮ ਪਾਤਸ਼ਾਹ ਦੇ ਦਰਬਾਰ ਵਿਚ ਸੁਣੀਆਂ ਹਨ।

ਗਿਆਨ ਰਤਨਾਵਲੀ ਅਸਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਹੈ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਵਿਚ ਤਾਂ ਸਿੱਖਾਂ ਦੀ ਅਗਵਾਈ ਜ਼ਰੂਰ ਕੀਤੀ ਹੈ ਕਿ ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਵਿਚ ਕਿਥੇ ਕਿਥੇ ਗਏ ਤੇ ਕਿਸ ਕਿਸ ਨੂੰ ਮਿਲੇ, ਪਰ ਉਨ੍ਹਾਂ ਦੇ ਬਚਨ ਤਾਂ ਕੇਵਲ ਸੂਚਨਾ ਸਮਾਨ ਹਨ, ਉਨ੍ਹਾਂ ਨੇ ਵਿਸਥਾਰ ਨਹੀਂ ਕੀਤਾ। ਇਹੋ ਕਾਰਣ ਹੈ ਕਿ ਭਾਈ ਮਨੀ ਸਿੰਘ ਜੀ ਨੇ ਸੂਚਨਾ ਨੂੰ ਵਿਸਥਾਰ ਸਹਿਤ ਪ੍ਰਗਟਾਇਆ ਹੈ।

ਭਾਈ ਮਨੀ ਸਿੰਘ ਜੀ ਦੀਆਂ ਸਾਰੀਆਂ ਪੁਸਤਕਾਂ ਦਾ ਜਨਮ ਗੁਰਸਿੱਖਾਂ ਦੇ ਸ਼ੰਕਿਆਂ ਦੀ ਨਵਿਰਤੀ ਕਰਨ ਲਈ ਹੋਇਆ ਹੈ। ਸਭ ਤੋਂ ਪਹਿਲਾਂ ਸਿੱਖਾਂ ਨੇ ਗੁਰੂ ਅਰਜਨ ਦੇਵ ਜੀ ਨੂੰ ਬੇਨਤੀ ਕੀਤੀ ਸੀ, ਜਿਸ ਵੇਲੇ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 'ਮ੍ਰਿਯਾਦਾ' ਕੀਤੀ ਸੀ।

"ਸਿੱਖਾਂ ਨੇ ਅਰਦਾਸ ਕੀਤੀ ਜੋ ਗੋਸ਼ਟਾਂ ਦੀ ਮ੍ਰਿਯਾਦਾ ਕੋਈ ਨਹੀਂ ਹੋਈ ਮਤ ਪੰਜਾਂ ਮੇਲਾਂ ਵਾਲੇ ਜਨਮ ਸਾਖੀ ਵਿਚ ਅਜੁਗਤਾਂ ਪਾਇਕੇ ਸਿੱਖਾਂ ਨੂੰ ਭਰਮਾਇ ਦੇਂਦੇ ਹੋਵਨ, ਤਾਂ ਭਾਈ ਗੁਰਦਾਸ ਜੀ ਨੂੰ ਬਚਨ ਹੋਇਆ ਕਿ ਤੁਸਾਂ ਜਨਮ ਸਾਖੀ ਦੀ ਇਕ ਵਾਰ ਕਰਨੀ ਜੋ ਗੁਰ ਦੇ ਸਿੱਖ ਉਸ ਵਾਰ ਦੇ ਅਨੁਸਾਰੀ ਸਾਖੀ ਨੂੰ ਸੁਣਨ ਪੜ੍ਹਨਗੇ" ਤਾਂ ਭਾਈ ਮਨੀ ਸਿੰਘ ਜੀ ਨੇ ਕਿਹਾ "ਤਾਂ ਹੀ ਤੇ ਭਾਈ ਗੁਰਦਾਸ ਜੀ ਦੀ ਜੋ ਵਾਰ ਹੈ ਗਿਆਨ ਰਤਨਾਵਲੀ ਸੋਈ ਜਨਮ ਸਾਖੀ ਹੈ" ਫੇਰ ਸਿੱਖਾਂ ਕਹਿਆ ਉਹ ਤਾਂ ਸਾਖੀ ਸੂਚਨਾ ਕੀਤੀ ਹੋਈ ਹੈ ਤੁਸੀਂ ਕ੍ਰਿਪਾ ਕਰਕੇ ਉਸਦਾ ਟੀਕਾ ਵਿਸਥਾਰ ਨਾਲ ਕਰ ਦੇਵੋ ਜੋ ਸਿਖਾਂ ਨੂੰ ਸਰਧਾ ਉਪਜੇ"

ਉਪਰਲੇ ਬਚਨਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਭਾਈ ਮਨੀ ਸਿੰਘ ਜੀ ਨੇ ਭਾਈ ਗੁਰਦਾਸ ਜੀ ਦੀ ਵਾਰ ਦੇ ਆਧਾਰ ਤੇ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਲਿਖੀ ਜਿਸ ਦਾ ਨਾਂ ਉਨ੍ਹਾਂ ਨੇ "ਗਿਆਨ ਰਤਨਾਵਲੀ" ਰੱਖਿਆ।

ਗਿਆਨ ਰਤਨਾਵਲੀ ਕਵਿਤਾ ਵਿਚ ਭਾਈ ਗੁਰਦਾਸ ਜੀ ਦੀ ਰਚਨਾ ਹੈ ਤੇ ਗਿਆਨ ਰਤਨਾਵਲੀ ਵਾਰਤਕ ਵਿਚ ਭਾਈ ਮਨੀ ਸਿੰਘ ਜੀ ਦੀ ਰਚਨਾ ਹੈ ਤੇ ਵਿਸਥਾਰ ਪੂਰਵਕ ਹੈ।

ਭਾਈ ਮਨੀ ਸਿੰਘ ਦੀ ਗਿਆਨ ਰਤਨਾਵਲੀ ਦੇ ਰਚੇ ਜਾਣ ਤੋਂ ਪਹਿਲਾਂ ਪੰਜਾਂ ਮੇਲਾਂ ਵ਼ਾਲਿਆਂ ਤੇ ਮੀਣਿਆਂ ਨੇ ਜਨਮ ਸਾਖੀ ਵਿਚ ਕਈ ਅਜੁਗਤਾਂ ਪਾ ਦਿੱਤੀਆਂ ਸਨ। ਇਸ ਸਬੰਧ ਵਿਚ ਹਿੰਦਾਲੀਆਂ ਦੀ ਜਨਮ ਸਾਖੀ ਦਾ ਨਾਂ ਲਿਆ ਜਾ ਸਕਦਾ ਹੈ। ਪਰ ਗਿਆਨ ਰਤਨਾਵਲੀ ਤੋਂ ਪਹਿਲਾਂ ਲਿਖੀਆਂ ਗਈਆਂ ਦੋ ਪ੍ਰਸਿੱਧ ਜਨਮ ਸਾਖੀਆਂ ਭਾਈ ਬਾਲੇ ਵਾਲੀ ਜਨਮ ਸਾਖੀ ਤੇ ਪੁਰਾਤਨ ਜਨਮ ਸਾਖੀ ਹਨ। ਇਹਨਾਂ ਜਨਮ ਸਾਖੀਆਂ ਦੀ ਗਿਆਨ ਰਤਨਾਵਲੀ ਨਾਲ ਤੁਲਨਾ ਕੀਤਿਆਂ ਕਾਫੀ ਅੱਡਰਤਾ ਭਾਸਦੀ ਹੈ।

ਭਾਈ ਬਾਲੇ ਵਾਲੀ ਸਾਖੀ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਚਾਰ ਉਦਾਸੀਆਂ ਦਾ ਜ਼ਿਕਰ ਹੈ, ਪੁਰਾਤਨ ਜਨਮ ਸਾਖੀ ਵਿਚ ਪੰਜਾਂ ਦਾ, ਪਰ ਗਿਆਨ ਰਤਨਾਵਲੀ ਵਿਚ ਉਦਾਸੀਆਂ ਦਾ ਭਿੰਨ ਭਿੰਨ ਜ਼ਿਕਰ ਕੋਈ ਨਹੀਂ ਆਇਆ। ਜਨਮ ਸਾਖੀਆਂ ਦੇ ਅਸਲ ਵਿਚ ਬਹੁਤ ਸਾਰੇ ਨੁਸਖੇ ਮਿਲਦੇ ਹਨ।

ਹੁਣ ਤਕ ਭਾਈ ਬਾਲੇ ਵਾਲੀ ਜਨਮ ਸਾਖੀ ਨੂੰ ਬਹੁਤ ਸਤਿਕਾਰ ਮਿਲਦਾ ਰਿਹਾ ਹੈ, ਪਰ ਵਿਦਵਾਨਾਂ ਦੀ ਖੋਜ ਨੇ ਦਸਿਆ ਹੈ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਕਈ ਭੁੱਲਾਂ ਹਨ, ਜਿਹੜੀਆਂ ਸਾਨੂੰ ਪੁਰਾਤਨ ਜਨਮ ਸਾਖੀ ਵਿਚ ਨਹੀਂ ਮਿਲਦੀਆਂ। ਇਸ ਲਈ ਪੁਰਾਤਨ ਜਨਮ ਸਾਖੀ ਵਧੇਰੇ ਅਸਲੀਅਤ ਦੇ ਨੇੜੇ ਮੰਨੀ ਜਾਂਦੀ ਹੈ।

ਵਾਰਤਕ ਪੰਜਾਬੀ ਸਾਹਿਤ ਵਿਚ ਜੀਵਨੀਆਂ ਦੀ ਥੁੜ ਅਨੁਭਵ ਕੀਤੀ ਜਾਂਦੀ ਹੈ, ਪਰ ਸਭ ਤੋਂ ਪਹਿਲੀ ਵਾਰਤਕ ਰਚਨਾ ਹੀ ਇਕ ਅਤਿ ਸੁੰਦਰ ਸਾਹਿਤਕ ਜੀਵਨੀ ਹੈ। ਅੱਜ ਦੀ ਖੋਜ ਦੱਸਦੀ ਹੈ ਕਿ ਭਾਈ ਬਾਲੇ ਵ਼ਾਲੀ ਜਨਮ ਸਾਖੀ ਜਿਸ ਵਿਚ ਲਿਖਿਆ ਹੈ ਕਿ ਇਹ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਭਾਈ ਬਾਲੇ ਨੇ ਲਿਖਵਾਈ ਤੇ ਭਾਈ ਪੈੜੇ ਮੋਖੇ ਨੇ ਲਿਖੀ—ਗੁਰੂ ਅੰਗਦ ਦੇਵ ਜੀ ਦੇ ਸਮੇਂ ਨਹੀਂ ਲਿਖੀ ਗਈ ਸਗੋਂ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਲਿਖੀ ਗਈ। ਸ੍ਰ. ਕਰਮ ਸਿੰਘ ਇਤਿਹਾਸਕਾਰ ਨੇ ਤਾਂ ਭਾਈ ਬਾਲੇ ਦੀ ਜਨਮ ਸਾਖੀ

ਦੀਆਂ ਊਣਤਾਈਆਂ ਨੂੰ "ਕਤਕ ਕਿ ਵਿਸਾਖ" ਨਾਮੀ ਪੁਸਤਕ ਵਿਚ ਚੰਗੀ ਤਰ੍ਹਾਂ ਸਪਸ਼ਟ ਕੀਤਾ ਹੈ।

ਕਈ ਵਿਦਵਾਨਾਂ ਦਾ ਖਿਆਲ ਹੈ ਕਿ ਭਾਈ ਬਾਲਾ ਕੋਈ ਇਤਿਹਾਸਕ ਵਿਅਕਤੀ ਨਹੀਂ। ਇਹ ਤਾਂ ਇਕ ਮਨਘੜਤ ਵਿਅਕਤੀ ਹੈ। ਇਸ ਬਾਰੇ ਉਹ ਇਹ ਦਲੀਲ ਦਿੰਦੇ ਹਨ ਕਿ ਭਾਈ ਗੁਰਦਾਸ ਜੀ ਜਿਨ੍ਹਾਂ ਦੀ ਪਹਿਲੀ ਵਾਰ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਨੂੰ ਪ੍ਰਗਟਾਂਦੀ ਹੈ, ਉਹਦੇ ਵਿਚ ਮਰਦਾਨੇ ਦਾ ਜ਼ਿਕਰ ਤਾਂ ਆਇਆ ਹੈ ਪਰ ਭਾਈ ਬਾਲੇ ਦਾ ਨਹੀਂ ਪਰ ਮੇਰੇ ਖ਼ਿਆਲ ਵਿਚ ਭਾਈ ਮਨੀ ਸਿੰਘ ਜੀ ਦੀ ਗਿਆਨ ਰਤਨਾਵਲੀ ਉਨ੍ਹਾਂ ਵਿਦਵਾਨਾਂ ਦੀ ਇਸ ਦਲੀਲ ਨੂੰ ਰਦ ਕਰ ਦਿੰਦੀ ਹੈ। ਭਾਈ ਮਨੀ ਸਿੰਘ ਜੀ ਜਿਹੜੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਕਰਦੇ ਹਨ ਅਤੇ ਗੁਰੂ ਜੀ ਦੇ ਦਰਬਾਰ ਵਿਚੋਂ ਸੁਣੀਆਂ ਸਾਖੀਆਂ ਦੇ ਆਧਾਰ ਤੇ ਲਿਖਦੇ ਹਨ, ਉਹ ਆਪਣੀ ਜਨਮ ਸਾਖੀ ਵਿਚ ਭਾਈ ਬਾਲੇ ਦਾ ਜ਼ਿਕਰ ਕਰਦੇ ਹਨ।

ਪਰ ਪੁਰਾਤਨ ਜਨਮ ਸਾਖੀ ਵਿਚ ਵੀ ਭਾਈ ਮਰਦਾਨੇ ਦਾ ਜ਼ਿਕਰ ਆਇਆ ਹੈ ਤੇ ਭਾਈ ਬਾਲੇ ਦਾ ਕੋਈ ਨਹੀਂ। ਜਿਹੜੀਆਂ ਪੰਜ ਉਦਾਸੀਆਂ ਦਾ ਵਰ੍ਣਨ ਹੈ ਉਨ੍ਹਾਂ ਪੰਜਾਂ ਵਿਚ ਭਾਈ ਮਰਦਾਨਾ ਗੁਰੂ ਜੀ ਦੇ ਨਾਲ ਨਹੀਂ ਰਹਿੰਦਾ। ਪਹਿਲੀ ਉਦਾਸੀ ਵਿਚ ਭਾਈ ਮਰਦਾਨੇ ਦੇ ਦਰਸ਼ਨ ਹੁੰਦੇ ਹਨ ਪਰ ਦੂਜੀ ਉਦਾਸੀ ਵਿਚ ਸੈਦੋਂ ਅਤੇ ਸੀਹੋ ਜਾਤ ਘੇਹੋ ਗੁਰੂ ਜੀ ਦੇ ਨਾਲ ਹੁੰਦੇ ਹਨ। ਸੀਹੋ ਕਉਡਾ ਰਾਖਸ਼ ਨੂੰ ਪਾਹੁਲ ਦਿੰਦਾ ਹੈ। ਸਿੱਧਾਂ ਨਾਲ ਗੋਸ਼ਟ ਦੀ ਬਾਣੀ ਸੈਦੋ ਜਟ ਜਾਤ ਘੇਹੋ ਲਿਖੀ। ਸੈਦੋ ਜਟ ਜਾਤ ਘੇਹੋ ਨੇ ਹੀ ਰਾਜਾ ਸਿਉ ਨਾਭਿ ਨੂੰ ਪਾਹੁਲ ਦਿੱਤਾ। ਤੀਜੀ ਉਦਾਸੀ ਵਿਚ ਹਸੂ ਲੁਹਾਰ ਤੇ ਸੀਹਾਂ ਛੀਂਬਾ ਗੁਰੂ ਜੀ ਦੇ ਨਾਲ ਜਾਂਦੇ ਹਨ। ਉਸ ਸਮੇਂ ਉਚਾਰੀ ਹੋਈ ਬਾਣੀ ਇਹ ਦੋਵੇਂ ਸੱਜਣ ਲਿਖਦੇ ਹਨ। ਏਸੇ ਉਦਾਸੀ ਵਿਚ ਸੁਮੇਰ ਤੇ ਅਚਲ ਤੇ ਸਿੱਧਾਂ ਨਾਲ ਹੋਈ ਗੋਸ਼ਟ ਵਿਚ ਗੁਰੂ ਜੀ ਕੱਲੇ ਹੀ ਹਨ। ਚੌਥੀ ਉਦਾਸੀ ਵਿਚ ਗੁਰੂ ਜੀ ਕੱਲੇ ਹੀ ਮੱਕੇ ਜਾਂਦੇ ਹਨ। ਪੰਜਵੀਂ ਉਦਾਸੀ ਵਿਚ ਕੱਲਿਆਂ ਹੀ ਗੋਰਖ ਹਟੜੀ ਤੇ ਸਿੱਧਾਂ ਨਾਲ ਗੋਸ਼ਟ ਹੁੰਦੀ ਹੈ।

ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਤਾਂ ਭਾਈ ਬਾਲਾ ਤੇ ਭਾਈ ਮਰਦਾਨਾ ਸਾਰੀਆਂ ਉਦਾਸੀਆਂ ਵਿਚ ਬਹੁਤ ਸਮਾਂ ਗੁਰੂ ਜੀ ਨਾਲ ਹੀ ਰਹਿੰਦੇ ਹਨ। ਪਰ ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ ਅਰਥਾਤ ਗਿਆਨ ਰਤਨਾਵਲੀ ਵਿਚ ਮਰਦਾਨੇ ਦਾ ਜ਼ਿਕਰ ਤਾਂ ਉਦਾਸੀ ਸ਼ੁਰੂ ਕਰਨ ਸਮੇਂ ਤੋਂ ਹੀ ਆਉਂਦਾ ਹੈ ਪਰ ਭਾਈ ਬਾਲੇ ਦਾ ਜ਼ਿਕਰ ਰਾਏ ਸਾਹਿਬ ਮੁਨਸ਼ੀ ਗੁਲਾਬ ਸਿੰਘ ਦੇ

ਮੁਫ਼ੀਦ ਆਮ ਪ੍ਰੈਸ ਵਿਚ ਛਪੀ ਗਿਆਨ ਰਤਨਾਵਲੀ ਵਿਚ ਪਹਿਲੇ ਪਹਿਲ ਸਫ਼ਾ ੨੨੯ ਤੇ ਆਉਂਦਾ ਹੈ ਜਿਵੇਂ–

"......... ਤਾਂ ਕਾਲੂ ਸੁਣਿਆ ਕਿ ਮਰਦਾਨਾ ਆਇਆ ਹੈ ਤਾਂ ਮਨ ਵਿਚ ਵਿਚਾਰਿਆ ਕਿ ਬਾਬਾ ਭੀ ਆਇਆ ਹੋਵੇਗਾ। ਤਾਂ ਫਿਰ ਮਨ ਵਿਚ ਵਿਚਾਰਿਆ ਕਿ ਮਰਦਾਨੇ ਦੇ ਘਰ ਪੁਛਣ ਚਲੀਏ ਸੋ ਇਹ ਵਿਚਾਰ ਕੇ ਮਰਦਾਨੇ ਦੇ ਘਰ ਆਇਆ ਅਰ ਮਰਦਾਨੇ ਪਾਸੋਂ ਪੁਛਿਆ ਤਾਂ ਮਰਦਾਨੇ ਨੇ ਕਹਿਆ ਬਾਬਾ ਜੀ ਇਸ ਦੇਸ ਆਏ ਹਨ ਪਰ ਕਿਆ ਜਾਨੀਏ ਕਿਧਰ ਗਏ ਹਨ, ਤਾਂ ਕਾਲੂ ਆਖਿਆ ਜੇ ਆਪ ਜਾਵੇਂ ਤਾਂ ਮੈਨੂੰ ਭੀ ਲਈ ਚਲੀਂ, ਤਾਂ ਉਸ ਆਖਿਆ ਕਿ ਕਿਆ ਜਾਣੀਏ ਗੁਰੂ ਨਾਨਕ ਜੀ ਕਿਥੇ ਹੋਵਣਗੇ ਪਰ ਤਿਥੋਂ ਦੀ ਖ਼ਬਰ ਲੈ ਕੇ ਬਾਲਾ ਸਿੰਧੂ ਆਵੇਗਾ ਤਾਂ ਕਾਲੂ ਫੇਰ ਆਇਆ.........."

".......... ਅਤੇ ਬਾਲਾ ਤੇ ਮਰਦਾਨਾ ਉਥੋਂ ਤੁਰੇ....... ਆਇ ਮਥਾ ਟੇਕਿਆ ਤਾਂ ਬਚਨ ਹੋਇਆ ਬਾਲਿਆ ਤੂੰ ਅਸਾਂ...... ਘਰ ਜਾਵੇਂਗਾ, ਤਾਂ ਬਾਬੇ ਨੂੰ ਬਾਲੇ ਕਹਿਆ ਜੀ ਮੈਂ ਅਗੇ ਜਾ ਭੁੱਲਾਂ ਹਾਂ ਜੋ ਮੈਂ ਤੁਸਾਡੇ ਨਾਲ ਨਹੀਂ ਗਇਆ, ਤਾਂ ਬਚਨ ਹੋਇਆ ਬਾਲਿਆ ਚਲ ਉੱਤਰ ਦਿਸ਼ਾ ਦੀ ਉਦਾਸੀ ਕਰ ਆਈਏ, ਤਾਂ ਬਾਲਾ ਅਤੇ ਮਰਦਾਨਾ ਦੋਵੇਂ ਬਾਬੇ ਨਾਲ ਚਲੇ;...... "

ਉਪਰਲੀ ਵਿਚਾਰ ਤੋਂ ਬਾਲੇ ਦੀ ਸ਼ਖ਼ਸੀਅਤ ਨੂੰ ਵਿਚਾਰਿਆਂ ਅਸੀਂ ਇਸ ਸਿਟੇ ਤੇ ਪਹੁੰਚਦੇ ਹਾਂ ਕਿ ਸ਼ਰਧਾਲੂ ਗੁਰਸਿੱਖਾਂ ਨੇ ਆਪੋ ਆਪਣੀ ਮਤ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਚਿਤਰਿਆ ਹੈ। ਭਾਈ ਬਾਲੇ ਦੀ ਜਨਮ ਸਾਖੀ ਵਿਚ ਖੁਰਮ ਸ਼ਹਿਰ ਵਿਚ ਭਾਈ ਮਰਦਾਨੇ ਦਾ ਦੇਹਾਂਤ ਦਸਿਆ ਗਿਆ ਹੈ। ਪੁਰਾਤਨ ਜਨਮ ਸਾਖੀ ਵਿਚ ਭਾਈ ਮਰਦਾਨੇ ਦੇ ਦੇਹਾਂਤ ਦਾ ਕੋਈ ਜ਼ਿਕਰ ਨਹੀਂ। ਪਰ ਗਿਆਨ ਰਤਨਾਵਲੀ ਅਨੁਸਾਰ ਮਰਦਾਨੇ ਦਾ ਦੇਹਾਂਤ ਕਰਤਾਰਪੁਰ ਵਿਚ ਹੋਇਆ। ਇਸ ਵਿਚ ਮਰਦਾਨੇ ਦੇ ਅੰਤ ਦੀ ਸਾਖੀ ਅਖ਼ੀਰ ਵਿਚ ਆਉਂਦੀ ਹੈ। ਲਿਖਿਆ ਹੈ :–

"......... ਫੇਰ ਸਿਖਾਂ ਭਾਈ ਮਨੀ ਸਿੰਘ ਥੀਂ ਪੁਛਿਆ ਜੀ ਖੁਰਮੇ ਦੇਸ ਵਿਚ ਭਾਈ ਮਰਦਾਨੇ ਦੀ ਕਬਰ ਜਨਮ ਗੋਸ਼ਟ ਵਿਚ ਲਿਖੀ ਹੈ ਅਰ ਸਿਖ ਆਏ ਹਨ ਭਾਈ ਮਨੀ ਸਿੰਘ ਜੀ ਕਹਿਆ ਜੋ ਸਾਹਿਬਾਂ ਬਚਨ ਕੀਤਾ ਸੀ ਤੇਰੀ ਅੜੀ ਪੁਜਾਈਏ ਸੋ ਓਨਾ ਦੇ ਵਚਨਾ ਕਰ ਇਉਂ ਭੀ ਹੋਇਆ ਹੋਵੇਗਾ ਕਯੋਂ ਗੁਰਾਂ ਦੇ ਬਚਨ ਅਸਥਿਰ ਹੈਨ......"

ਭਾਈ ਮਨੀ ਸਿੰਘ ਜੀ ਦੇ ਇਹ ਬਚਨ ਕਿ "ਇਉਂ ਭੀ ਹੋਇਆ ਹੋਵੇਗਾ" ਸਾਨੂੰ ਸ਼ਕ ਵਿਚ ਪਾ ਦਿੰਦੇ ਹਨ ਕਿ ਕੀ ਭਾਈ ਮਨੀ ਸਿੰਘ ਜੀ ਵੀ ਸਿੱਖਾਂ ਨੂੰ ਪੂਰਾ ਪੂਰਾ ਤੇ ਠੀਕ ਗਿਆਨ ਨਹੀਂ ਦੇ ਸਕੇ।

ਭਾਈ ਮਨੀ ਸਿੰਘ ਜੀ ਦੀ ਗਿਆਨ ਰਤਨਾਵਲੀ ਦੀ ਇਕ ਗੱਲ ਸਾਨੂੰ ਹੈਰਾਨੀ ਵਿਚ ਪਾ ਦਿੰਦੀ ਹੈ ਉਹ ਇਹ ਹੈ ਕਿ ਪੁਰਾਤਨ ਜਨਮ ਸਾਖੀ ਦੇ ਕਰਤਾ ਵਾਂਗੂ ਨਹੀਂ ਸਗੋਂ ਭਾਈ ਬਾਲੇ ਦੀ ਜਨਮ ਸਾਖੀ ਦੇ ਕਰਤਾ ਵਾਂਗੂ ਉਨ੍ਹਾਂ ਨੇ ਕਈ ਸਾਖੀਆਂ ਬੜੀਆਂ ਅਜੀਬ ਅਜੀਬ ਲਿਖੀਆਂ ਹਨ। ਉਨ੍ਹਾਂ ਉਤੇ ਭਾਈ ਬਾਲੇ ਦੀ ਜਨਮ ਸਾਖੀ ਦਾ ਵਧੀਕ ਪ੍ਰਭਾਵ ਜਾਪਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਜਨਮ ਦਾ ਸੰਮਤ ਤੇ ਮਾਸ ਪੁਰਾਤਨ ਜਨਮ ਸਾਖੀ ਵਾਂਗ ਹੀ ਹਨ। ਇਸ ਬਾਰੇ ਸ. ਕਰਮ ਸਿੰਘ ਇਤਿਹਾਸਕਾਰ ਨੇ ਆਪਣੀ ਪੁਸਤਕ "ਕਤਕ ਕਿ ਵਿਸਾਖ" ਵਿਚ ਕਾਫ਼ੀ ਚਰਚਾ ਕੀਤੀ ਹੈ। ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਜਨਮ ਕਤਕ ਪੂਰਨਮਾਸ਼ੀ ਦਾ ਲਿਖਿਆ ਹੈ ਪਰ ਪੁਰਾਤਨ ਜਨਮ ਸਾਖੀ ਤੇ ਗਿਆਨ ਰਤਨਾਵਲੀ ਵਿਚ "ਵੈਸਾਖ ਮਾਸ ਸ਼ੁਕਲ ਪਖ ਤ੍ਰਿਤੀਆ ਥਿਤ" ਦਿੱਤੇ ਹਨ।

ਗਿਆਨ ਰਤਨਾਵਲੀ ਵਿਚ ਲਿਖਿਆ ਹੈ :—

(੧) ............ ਅਵਤਾਰ ਧਾਰਿਆ ਅਰ ਆਪਣਾ ਚਤੁਰਭੁੱਜ ਰੂਪ ਦਿਖਾਇਆ। ਤਾਂ ਮਾਤਾ ਪਿਤਾ ਨੇ ਡੰਡਉਤ ਕਰੀ ਅਰ ਤੇਤੀਸ ਕਰੋੜ ਦੇਵਤਿਆਂ ਨੇ ਭੀ ਆਨ ਨਮਸਕਾਰ ਕੀਆ....... ਸਭ ਦੇਵਤਿਆਂ ਕਉ ਵਿਦਾ ਕੀਆ ਅਰ ਮਾਤਾ ਪਿਤਾ ਕੋ ਆਗਿਆ ਕਰੀ ਜੋ ਅਬ ਮੈਂ ਬਾਲਕ ਰੂਪ ਧਾਰਤਾ ਹੂੰ ਸੋ ਮਾਤਾ ਪਿਤਾ ਉਪਰ ਮਾਇਆ ਜਾਲ ਡਾਲ ਕਰ ਬਾਲਕ ਰੂਪ ਧਾਰਤੇ ਭਏ ਤਾਂ ਬਾਲਕ ਨੇ ਰੁਦਨ ਕੀਆ ਅਰ ਮਾਤਾ ਪਿਤਾ ਨੇ ਜਾਣਿਆ ਕਿ ਸਾਨੂੰ ਸੁਪਨਾ ਆਇਆ ਥਾ।"

(੨) "..... ਜਬ ਬਾਬਾ ਬਰਸ ਦਿਨ ਕਾ ਹੂਆ ਤਾਂ ਉਨੋਂ ਨੇ ਬਰਸ ਗੰਢ ਕੀਤੀ ਅਰ ਬਡਾ ਬ੍ਰਹਮ ਭੋਜ ਕੀਆ..... ਡੇਢ ਬਰਸ ਕਾ ਹੂਆ ਤਾਂ ਬੋਲਨ ਸੀਖਿਆ..... ਦੋ ਬਰਸ ਕਾ ਹੂਆ ਤਾਂ ਖਲੋਵਨ ਸੀਖਿਆ..... ਅਰ ਜਬ ਤੀਨ ਬਰਸ ਕਾ ਹੂਆ ਤਾਂ ਇਕ ਦਿਨ ਮਾਤਾ ਔਰ ਪਿਤਾ ਕੋਲ ਆ ਬੈਠੇ ਤਾਂ ਉਨ੍ਹਾਂ ਪੂਛਾ ਤੂੰ ਕੌਨ ਸੀ ਪੋਥੀ ਪੜ੍ਹਦਾ ਹੈ ਤਾਂ ਬਾਬੇ ਕਹਾ ਮੈਂ ਸਪਤ ਸ਼ਲੋਕੀ ਗੀਤਾ ਪੜ੍ਹਤਾ ਹੂੰ....." "...... ਜਾਂ ਬਾਬਾ ਬਰਸਾਂ ਚਹੁੰ ਕਾ ਹੋਯਾ ਅਰ ਬਾਲਕਿਆਂ ਨਾਲ ਭੀ ਖੇਲੇ ਅਰ ਜਬ ਕੋਈ ਸੰਤ ਆਵੇ ਤਾਂ ਉਸ ਨੂੰ ਘਰ ਲਿਆਇਕੇ ਸੇਵਾ

ਟਹਿਲ ਭੀ ਬਹੁਤ ਕਰੇ ਅਰ ਦਿਨ ਦਿਨ ਸੰਪਦਾ ਵਧਦੀ ਜਾਵੇ ਜਾਂ ਬਾਬਾ ਬਰਸਾਂ ਪੰਜਾਂ ਦਾ ਹੂਆ ਅਰ ਮਾਤਾ ਪਿਤਾ ਨੇ ਕਹਾ ਇਸ ਨੂੰ ਪਾਂਧੇ ਦੇ ਪੜ੍ਹਨ ਪਾਈਏ..... ਤਾਂ ਫਿਰ ਪੰਡਿਤ ਕਹਿਆ ਤੁਸੀਂ ਪਟੀ ਲਿਖੋ ਅਰ ਬਰਾਖਰੀ ਪੜ੍ਹੋ, ਤਾਂ ਬਾਬੇ ਕਹਿਆ ਤੂੰ ਪੜ੍ਹਿਆ ਹੈਂ ਜੋ ਅਸਾਨੂੰ ਪੜ੍ਹਾਂਵਦਾ ਹੈ, ਤਾਂ ਪੰਡਿਤ ਕਹਿਆ ਮੈਂ ਸਭ ਕੁਝ ਪੜ੍ਹਿਆ ਹੋ ਤੂੰ ਸੱਸਾ ਕਹੁ ਤਾਂ ਬਾਬਾ ਬੋਲਿਆ, "ਆਸਾ ਮਹਲਾ ੧ ਪਟੀ ਲਿਖੀ"....... ਜਬ ਪੰਡਿਤ ਨੇ ਬਾਬੇ ਦੇ ਇਹ ਬਚਨ ਸੁਨੇ ਤਾਂ ਕਹਿਆ ਹੇ ਕਾਲੂ ਚਾਰੋਂ ਵੇਦੋਂ ਕੀ ਵਿਦਿਆ ਜਗਤ ਮੇਂ ਗੁਪਤ ਹੋ ਰਹੀ ਸੀ ਅਬ ਤੇਰਾ ਪੁਤ੍ਰ ਚਹੁੰ ਵੇਦਾਂ ਕੇ ਪ੍ਰਕਾਸ਼ ਵਾਸਤੇ ਪ੍ਰਗਟ ਹੋਇਆ ਹੈ।

"ਫਿਰ ਜਬ ਬਾਬਾ ਅਠਾਂ ਬਰਸਾਂ ਕਾ ਹੋਇਆ ਤਾਂ ਜੇ ਅੰਦਰ ਬੈਠੇ ਤਾਂ ਕਈ ਦਿਨ ਅੰਦਰ ਹੀ ਸਮਾਧੀ ਲਗੀ ਰਹੇ........ ਜੇ ਸਾਧਾਂ ਮੇਂ ਬੈਠੇ ਤਾਂ ਕਈਂ ਦਿਨ ਚਰਚਾ ਕਰਦਿਆਂ ਹੀ ਬੀਤ ਜਾਵਨ.........."

"ਇਕ ਦਿਨ ਮਰਦਾਨਾ ਮਰਾਸੀ ਬਾਬੇ ਨੂੰ ਆਨ ਮਿਲਿਆ ਸੋ ਤਦ ਲੋਕ ਫਰੀਦ ਜੀ ਦੀ ਜਾਰਤ ਨੂੰ ਜਾਂਦੇ ਸਨ ਤਾਂ ਮਰਦਾਨੇ ਕਹਿਆ ਬਾਬਾ ਜੀ ਜੇ ਤੂੰ ਚਲੇਂ ਤਾਂ ਅਸੀਂ ਭੀ ਜਾਤੀ ਵਾਲਿਆਂ ਨਾਲ ਜਬਾਰਤ ਕਰ ਆਈਏ। ਤਾਂ ਬਾਬੇ ਆਖਿਆ ਜੇ ਤੂੰ ਸਾਡੇ ਨਾਲ ਪਕੀ ਰਿਫਤਾਰ ਕਰੇਂ ਤਾਂ ਅਸੀਂ ਜਾਈਏ....... ਤਾਂ ਫਿਰ ਬਾਬੇ ਕਹਿਆ ਤੂੰ ਅਖੀਆਂ ਮੀਟ, ਜਾਂ ਉਸ ਅਖੀਆਂ ਮੀਟੀਆਂ ਤਾਂ ਕੀ ਦੇਖੇ ਕਿ ਪਟਣ ਦੇ ਕੋਸ ਭਰ ਬਾਹਰ ਮੈਂ ਤੇ ਬਾਬਾ ਦੋਨੋ ਬੈਠੇ ਹੈਂ......"

"........ ਜਬ ਬਾਬਾ ਦਸਾਂ ਬਰਸਾਂ ਦਾ ਹੋਇਆ ਤਾਂ ਇਕ ਦਿਨ ਰਾਇ ਬੁਲਾਰ ਕਹਿਆ ਕਿ ਕਾਲੂ ਜੇ ਤੂੰ ਪੁੱਤਰ ਨੂੰ ਫਾਰਸੀ ਪੜ੍ਹਾਵੇਂ ਤੇ ਕੰਮ ਸਿਖੇ ਤਾਂ ਸਾਰਾ ਕੰਮ ਤੇਰੇ ਹਵਾਲੇ ਤਾਂ ਕੁਤਬ ਦੀਨ ਕਾਜ਼ੀ ਅਗੇ ਜੋ ਖਤ੍ਰੀਆਂ ਦੇ ਪੁਤ੍ਰ ਪੜ੍ਹਦੇ ਸੇ ਉਸ ਦੇ ਪਾਸ ਕਾਲੂ ਬਾਬੇ ਨੂੰ ਲੈ ਗਿਆ........."

"......... ਬਾਬਾ ਬਰਸਾਂ ਯਾਰਾਂ ਕਾ ਹੂਆ ਤਾਂ ਏਕ ਦਿਨ ਕਾਲੂ ਦਾ ਵਾਗੀ ਜੋ ਗਾਈਆਂ ਅਰ ਮਹੀਆਂ ਨੂੰ ਚਰਾਂਦਾ ਸੀ ਸੋ ਰੁਸ ਗਿਆ ਤਾਂ ਕਾਲੂ ਕਹਿਆ ਜੀ ਮਹੀਂ ਘਰੇ ਖਲੋਤੀਆਂ ਹਨ ਅਰ ਅਸੀਂ ਤਾਂ ਤੁਹਾਨੂੰ ਆਖ ਨਹੀਂ ਸਕਦੇ ਜੋ ਚਾਰ ਲਿਆਵੋ......"

"......... ਜਬ ਬਾਬਾ ਬਾਰਾਂ ਬਰਸਾਂ ਦਾ ਹੋਇਆ ਤਾਂ ਜੇ ਅੰਦਰ ਸਮਾਧ ਲਾਇ ਕੇ ਸਵੇਂ ਤਾਂ ਸੁੱਤਾ ਹੀ ਰਹੇ ਜੇ ਬਾਹਰ ਜਾਇ ਬਹੇ ਤਾਂ ਸਿਧ ਆਸਣ ਮਾਰ ਕੇ ਬੈਠਾ ਰਹੇ ਤਾਂ ਲੋਕਾਂ ਆਖਿਆ ਕਾਲੂ ਤੂੰ ਪੁਤ੍ਰ ਦੀ ਕੋਈ ਅਉਧਨ ਕਰਾਂ ਤਾਂ ਕਾਲੂ ਨੇ ਵੈਦ ਬੁਲਾਇਆ......"

"........... ਜਬ ਬਾਬਾ ਤੇਰਾਂ ਬਰਸਾਂ ਦਾ ਹੋਇਆ ਤਾਂ ਲੋਕਾਂ ਆਖਿਆ ਹੇ ਕਾਲੂ ਤੂੰ ਪੁਤ੍ਰ ਨੂੰ ਕਿਤੇ ਕਿਰਤ ਲਾਇ .. ......"

"........... ਜਬ ਬਾਬਾ ਬਰਸਾਂ ਚਉਦਾਂ ਕਾ ਹੋਇਆ ਤਾਂ ਲੋਕਾਂ ਆਖਿਆ ਕਾਲੂ ਤੂੰ ਪੁਤ੍ਰ ਨੂੰ ਕਿਧਰੇ ਵਿਵਾਹ, ਤਾਂ ਮੂਲਾ ਜੋ ਜ਼ਾਤ ਦਾ ਚਹੁਣਾ ਖਤ੍ਰੀ ਅਰ ਵਟਾਲੇ ਵਸਦਾ ਸੀ ਸੋ ਉਹਦੇ ਘਰ ਸਗਾਈ ਕੀਤੀ ਅਤੇ ਵਿਵਾਹ ਦਾ ਆਰੰਭ ਕੀਤਾ।"

"......... ਜਬ ਬਾਬਾ ਵੀਹਾਂ ਬਰਸਾਂ ਕਾ ਹੋਇਆ ਤਾਂ ਇਕ ਦਿਨ ਮਰਦਾਨੇ ਨੂੰ ਕਿਹਾ ਜੋ ਅਸੀਂ ਤੀਰਥਾਂ ਨੂੰ ਜਾਵਾਂਗੇ ਸੋ ਤੂੰ ਅਸਾਡੇ ਨਾਲ ਚਲੇਂਗਾ, ਜਿਵੇਂ ਤੁਸਾਡੀ ਰਜਾਇ ਪਰ ਮੇਰੀ ਕੰਨਿਆ ਵਰ ਪ੍ਰਾਪਤੀ ਹੈ ਸੋ ਉਸਦਾ ਵਿਆਹ ਕਰਾਂ ਤਾਂ ਮੈਂ ਚਲਾਂ....... "

ਉਪਰਲੇ ਵਾਕਾਂ ਨੂੰ ਪੜ੍ਹ ਕੇ ਪਾਠਕ ਗੁਰੂ ਜੀ ਦੇ ਜੀਵਨ ਵਿਕਾਸ ਬਾਰੇ ਅਨੁਮਾਨ ਲਗਾ ਸਕਦਾ ਹੈ। ਤਿੰਨਾਂ ਹੀ ਜਨਮ ਸਾਖੀਆਂ ਵਿਚ ਗੁਰੂ ਜੀ ਦੇ ਜੀਵਨ ਦੀਆਂ ਸ਼ਿਰੋਮਣੀ ਘਟਨਾਵਾਂ ਦੇ ਵਾਪਰਨ ਦੇ ਸਾਲਾਂ ਵਿਚ ਫ਼ਰਕ ਹੈ। ਪੁਰਾਤਨ ਜਨਮ ਸਾਖੀ ਵਿਚ ਵਿਵਾਹ ਬਾਰਾਂ ਵਰ੍ਹੇ ਦੀ ਉਮਰ ਵਿਚ ਲਿਖਿਆ ਹੈ ਪਰ ਗਿਆਨ ਰਤਨਾਵਲੀ ਵਿਚ ਚੌਦਾਂ ਵਰ੍ਹੇ ਦੀ ਉਮਰ ਲਿਖੀ ਹੋਈ ਹੈ।

ਪੁਰਾਤਨ ਜਨਮ ਸਾਖੀ ਆਪਣੇ ਅੰਦਰ ਦੇ ਹਵਾਲਿਆਂ ਤੋਂ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਜੀ ਦੇ ਸਮੇਂ ਦੀ ਲਿਖੀ ਹੋਈ ਮੰਨੀ ਜਾਂਦੀ ਹੈ ਇਸ ਲਈ ਵਧੇਰੇ ਇਤਬਾਰਯੋਗ ਹੈ, ਪਰ ਭਾਈ ਮਨੀ ਸਿੰਘ ਜੀ ਦੀ ਸ਼ਖ਼ਸੀਅਤ ਘੱਟ ਇਤਬਾਰ ਯੋਗ ਨਹੀਂ ਹੋ ਸਕਦੀ। ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਪਹਿਲੀ ਉਦਾਸੀ ਦੇ ਸਮੇਂ ਗੁਰੂ ਜੀ ਨੇ ਸ਼ੇਖ ਬ੍ਰਹਮ ਨਾਲ ਗੋਸ਼ਟ ਸਮੇਂ ਆਸਾ ਜੀ ਦੀ ਵਾਰ ਦੀਆਂ ਨੌਂ ਪਉੜੀਆਂ ਉਚਾਰਨ ਕੀਤੀਆਂ ਹਨ ਅਤੇ ਭਾਈ ਮਨੀ ਸਿੰਘ ਜੀ ਨੇ ਗਿਆਨ ਰਤਨਾਵਲੀ ਵਿਚ ਨੌਂ ਹੀ ਪਉੜੀਆਂ ਉਚਾਰੀਆਂ ਗਈਆਂ ਦਸੀਆਂ ਹਨ ਪਰ ਉਸ ਵੇਲੇ ਗੁਰੂ ਜੀ ਦੀ ਆਯੂ ਕੇਵਲ ਅੱਠ ਵਰ੍ਹੇ ਦੀ ਸੀ। ਇਹ ਉਦਾਹਰਣ ਵੇਖ ਕੇ ਸਾਡੀ ਬੁਧ ਚਕ੍ਰਿਤ ਰਹਿ ਜਾਂਦੀ ਹੈ ਕਿ ਭਾਈ ਮਨੀ ਸਿੰਘ ਜੀ ਵਰਗੇ ਮਹਾਂਪੁਰਸ਼ ਨੇ ਇਹ ਕਿਵੇਂ ਲਿਖ ਦਿੱਤਾ....... ਪਰ ਨਾਲ ਹੀ ਇਸ ਵਰਗੀਆਂ ਉਦਾਹਰਣਾਂ ਸਾਡੇ ਇਸ ਸ਼ੱਕ ਨੂੰ ਪੱਕਿਆਂ ਕਰ ਦਿੰਦੀਆਂ ਹਨ ਕਿ ਭਗਤ ਰਤਨਾਵਲੀ ਭਾਈ ਮਨੀ ਸਿੰਘ ਜੀ ਦੀ ਕਿਰਤ ਨਹੀਂ ਸਗੋਂ ਕਿਸੇ ਸ਼ਰਧਾਲੂ ਸਿੱਖ ਦੀ ਹੈ। ਦੂਜੇ ਗੱਲ ਇਹ ਹੈ ਕਿ ਭਗਤ ਰਤਨਾਵਲੀ ਵਿਚ ਗੁਰੂ ਜੀ ਦੀ

ਜੀਵਨੀ ਨੂੰ ਤਰਤੀਬਵਾਰ ਲਿਖਣ ਤੇ ਏਨਾ ਜ਼ੋਰ ਨਹੀਂ ਦਿੱਤਾ ਗਿਆ ਜਿੰਨਾ ਕਿ ਗੁਰਬਾਣੀ ਦੇ ਭਾਵ ਖੋਲ੍ਹਣ ਤੇ।

ਜਦੋਂ ਅਸੀਂ ਉਪਰ-ਕਥੀ ਸਾਖੀ ਪੜ੍ਹਦੇ ਹਾਂ ਤਾਂ ਉਹਦੇ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਮਰਦਾਨੇ ਨੂੰ ਅੱਖ ਮੀਟਣ ਲਈ ਕਿਹਾ ਅਤੇ ਜਦੋਂ ਅੱਖ ਖੋਲ੍ਹੀ ਗਈ ਤਾਂ ਉਹ ਪਟਨ ਦੇਸ਼ ਵਿਚ ਬੈਠੇ ਸਨ। ਇਸ ਗੱਲ ਨੂੰ ਮੁਖ ਰਖਕੇ ਇਹ ਕਿਹਾ ਜਾ ਸਕਦਾ ਹੈ ਕਿ ਗਿਆਨ ਰਤਨਾਵਲੀ ਦਾ ਕਰਤਾ ਬਹੁਤਾ ਭਾਈ ਬਾਲੇ ਦੀ ਜਨਮ ਸਾਖੀ ਤੋਂ ਪ੍ਰਭਾਵਤ ਹੋਇਆ ਹੈ। ਪੁਰਾਤਨ ਜਨਮ ਸਾਖੀ ਵਿਚ ਇਹੋ ਜਿਹੀਆਂ ਘਟਨਾਵਾਂ ਬਹੁਤ ਘਟ ਆਈਆਂ ਹਨ। ਇਕ ਥਾਂ ਤੇ ਗੁਰੂ ਜੀ ਕੀ "ਮਨਸਾ ਕੀ ਚਾਲ" ਦਾ ਜ਼ਿਕਰ ਹੈ।

ਤਿੰਨਾਂ ਹੀ ਜਨਮ ਸਾਖੀਆਂ ਵਿਚ ਉਦਾਸੀਆਂ ਤੇ ਸਾਖੀਆਂ ਦੀ ਤਰਤੀਬ ਵੱਖਰੀ ਵੱਖਰੀ ਹੈ। ਕਈ ਕਈ ਸਾਖੀਆਂ ਮਿਲਦੀਆਂ ਜੁਲਦੀਆਂ ਹਨ। ਪਰ ਕਈ ਸਾਖੀਆਂ ਤਾਂ ਬਿਲਕੁਲ ਨਵੀਆਂ ਹਨ, ਜਿਵੇਂ ਗਿਆਨ ਰਤਨਾਵਲੀ ਦੇ ਅਖ਼ੀਰ ਵਿਚ ਆਈ ਘੋਹੋਂ ਦੀ ਸਾਖੀ। ਵੇਈਂ ਨਦੀ ਵਿਚ ਪ੍ਰਵੇਸ਼ ਤੇ ਸਚਖੰਡ ਦੀ ਯਾਤਰਾ ਦਾ ਜ਼ਿਕਰ ਤਾਂ ਸਾਰੀਆਂ ਹੀ ਜਨਮ ਸਾਖੀਆਂ ਵਿਚ ਆਇਆ ਹੈ ਪਰ ਸਚਖੰਡ ਉਡਾਰੀ ਦਾ ਜ਼ਿਕਰ 'ਪੁਰਾਤਨ ਜਨਮ ਸਾਖੀ' ਵਿਚ ਨਹੀਂ ਆਇਆ, ਜਿਸ ਵਿਚ ਗੁਰੂ ਜੀ ਕਈ ਪਰਬਤਾਂ ਨੂੰ ਲੰਘ ਕੇ ਕਾਗ ਭਸ਼ੁੰਡ, ਦਤਾ ਤ੍ਰਿਉ, ਧਰੂ ਭਗਤ ਆਦਿ ਨੂੰ ਮਿਲਦੇ ਜਾਂਦੇ ਹਨ। ਭਾਈ ਬਾਲੇ ਦੀ ਜਨਮ ਸਾਖੀ ਵਿਚ ਇਹ ਵਰਣਨ ਜ਼ਰਾ ਵਧੇਰੇ ਵਿਸਥਾਰ ਨਾਲ ਹੈ ਪਰ ਗਿਆਨ ਰਤਨਾਵਲੀ ਵਿਚ ਦੀਪਾਂ ਤੇ ਖੰਡਾਂ ਦਾ ਵਰਣਨ ਵੀ ਆਇਆ ਹੈ।

ਉਪਰਲੀ ਸਾਰੀ ਵਿਚਾਰ ਤੋਂ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ :

(ੳ) ਗਿਆਨ ਰਤਨਾਵਲੀ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੇ ਟੀਕੇ ਤੋਂ ਛੁਟ ਉਨ੍ਹਾਂ ਸਾਖੀਆਂ ਦਾ ਵੀ ਇਕੱਠ ਹੈ ਜੋ ਗੁਰੂ ਦਰਬਾਰ ਤੋਂ ਸੁਣੀਆਂ ਗਈਆਂ।

(ਅ) ਭਾਈ ਮਨੀ ਸਿੰਘ ਦਾ ਨਾਂ ਭਾਵੇਂ ਇਸ ਪੁਸਤਕ ਵਿਚ ਢੇਰ ਵਾਰੀ ਆਉਂਦਾ ਹੈ ਪਰ ਇਹ ਭਾਈ ਮਨੀ ਸਿੰਘ ਦੀ ਰਚਨਾ ਨਹੀਂ ਹੋ ਸਕਦੀ। ਭਾਈ ਮਨੀ ਸਿੰਘ ਦੇ ਵਿਅਕਤਿੱਤਵ ਨੂੰ ਭਰਮਾਂ 'ਚੋਂ ਕੱਢਣ ਲਈ ਤੇ ਵਹਿਮਾਂ ਦੀ ਸਪਸ਼ਟਤਾ ਲਈ ਵਰਤਿਆ ਗਿਆ ਹੈ।

(ੲ) ਗਿਆਨ ਰਤਨਾਵਲੀ ਪੁਰਾਤਨ ਜਨਮ ਸਾਖੀ ਨਾਲੋਂ ਭਾਈ ਬਾਲੇ ਦੀ ਜਨਮ ਸਾਖੀ ਤੋਂ ਵਧੇਰੇ ਪ੍ਰਭਾਵਤ ਹੈ।

6

# ਭਗਤ ਰਤਨਾਵਲੀ

ਗਿਆਨ ਰਤਨਾਵਲੀ ਤੋਂ ਮਗਰੋਂ ਭਗਤ ਰਤਨਾਵਲੀ ਭਾਈ ਮਨੀ ਸਿੰਘ ਜੀ ਦੀ ਦੂਜੀ ਪ੍ਰਸਿੱਧ ਪੁਸਤਕ ਹੈ। ਗਿਆਨ ਰਤਨਾਵਲੀ ਤਾਂ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਹੈ ਤੇ ਭਗਤ ਰਤਨਾਵਲੀ ਗਿਆਰ੍ਹਵੀਂ ਵਾਰ ਦਾ। ਗਿਆਰ੍ਹਵੀਂ ਵਾਰ ਵਿਚ ਭਾਈ ਗੁਰਦਾਸ ਜੀ ਨੇ ਪਹਿਲੇ ਛੇ ਗੁਰੂ ਸਾਹਿਬਾਨ ਦੇ ਸਮੇਂ ਹੋਏ ਸ਼ਿਰੋਮਣੀ ਸਿੱਖਾਂ ਦੇ ਨਾਂ ਦਿੱਤੇ ਹਨ ਅਤੇ ਭਗਤ ਰਤਨਾਵਲੀ ਵਿਚ ਭਾਈ ਮਨੀ ਸਿੰਘ ਜੀ ਨੇ ਸਿੱਖਾਂ ਦੇ ਬੇਨਤੀ ਕਰਨ ਤੇ ਉਨ੍ਹਾਂ ਗੁਰਸਿੱਖਾਂ ਦੇ ਗੁਰੂ-ਮਿਲਾਪ ਤੇ ਗੁਰ-ਉਪਦੇਸ਼ ਦਾ ਹਾਲ ਦਿਤਾ ਹੈ ਜਾਂ ਉਨ੍ਹਾਂ ਦੇ ਜੀਵਨ ਦੀ ਕੋਈ ਘਟਨਾ ਦਿਤੀ ਹੈ।

ਸਿੱਖਾਂ ਨੇ ਭਾਈ ਮਨੀ ਸਿੰਘ ਜੀ ਅਗੇ ਅਰਦਾਸ ਕੀਤੀ, 'ਜੋ ਭਾਈ ਗੁਰਦਾਸ ਜੀ ਨੇ ਸਿਖਾਂ ਦੇ ਪਰਥਾਇ ਵਾਰ ਕੀਤੀ ਹੈ ਤੇ ਸਭ ਦੇਸਾਂ ਦੇ ਸਿਖਾਂ ਦੇ ਨਾਮ ਲਿਖੇ ਹੈਨ, ਉਨ੍ਹਾਂ ਦੀਆਂ ਰਹਿਤਾਂ ਤੇ ਕਰਤੂਤਾਂ ਅਸਾਂ ਨੋ ਮਲੂਮ ਕਰਾਵੋ, ਜੋ ਅਸੀਂ ਭੀ ਜਾਣੀਏ ਜੋ ਸਿਖਾਂ ਦੀਆਂ ਐਸੀਆਂ ਵਰਤਣਾ ਹੁੰਦੀਆਂ ਹਨ ਅਸਾਨੂੰ ਭੀ ਰੀਸ ਆਵੇਂ'। ਭਾਈ ਮਨੀ ਸਿੰਘ ਜੀ ਨੇ ਉੱਤਰ ਦਿਤਾ, 'ਜੋ ਤੁਸਾਂ ਭਲਾ ਪਰਉਪਕਾਰ ਦਾ ਵਚੁਨ ਕੀਤਾ ਹੈ, ਅਸਾਂ ਭੀ ਇਕ ਸਮੇਂ ਸਾਹਿਬ ਕਰਨ ਕਾਰਨ ਗਰੀਬ ਨਿਵਾਜ ਦਸਵੇਂ ਪਾਤਸ਼ਾਹ ਥੀਂ ਅਰਦਾਸ ਕਰਕੇ ਪੁੱਛਿਆ ਸੀ। ਜੋ ਕੁਝ ਸਾਹਿਬ ਕ੍ਰਿਪਾ ਕਰ ਕੇ ਵਚੁਨ ਕੀਤਾ ਸੀ ਸੋ ਅਸੀਂ ਤੁਸਾਨੂੰ ਕਹਿੰਦੇ ਹਾਂ, ਤੁਸੀਂ ਰਿਦਾ ਦੇ ਕੇ ਸੁਣਨਾ ਅਤੇ ਐਸੇ ਹੀ ਵਰਤਣ ਰਖਣੀ, ਤੁਸਾਨੂੰ ਸਿਖੀ ਪ੍ਰਾਪਤ ਹੋਵੇਗੀ'।

ਜਿਵੇਂ ਗਿਆਨ ਰਤਨਾਵਲੀ ਵਿਚ ਦਸਮ ਪਾਤਸਾਹ ਦੇ ਦਰਬਾਰ ਵਿਚੋਂ ਸੁਣੀਆਂ ਸਾਖੀਆਂ ਦਰਜ ਹਨ, ਇਵੇਂ ਹੀ ਭਗਤ ਰਤਨਾਵਲੀ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਮੁਖਾਰਬਿੰਦੋਂ ਸੁਣੇ ਬਚਨ ਦਰਜ ਹਨ। ਭਾਈ ਮਨੀ ਸਿੰਘ

ਜੀ ਦੇ ਅਰਦਾਸ ਕਰਨ ਤੇ ਜੋ ਜੋ ਬਚਨ ਸਾਹਿਬਾਂ ਫੁਰਮਾਏ, ਉਹ ਭਗਤ ਰਤਨਾਵਲੀ ਵਿਚ ਸਾਂਭ ਲਏ ਗਏ। ਲਿਖਿਆ ਹੈ, 'ਜਿਵੇਂ ਸਾਹਿਬ ਦੀ ਖਾਸ ਰਸਨਾ ਥੀਂ ਮੈਂ ਸੁਣਿਆ ਹੈ ਤਿਵੇਂ ਮੈਂ ਤੁਸਾਂ ਨੂੰ ਬਖਿਆਨ ਕਰਦਾ ਹਾਂ'।

ਜਿਸ ਗੁਰਸਿੱਖ ਨੇ ਗਿਆਨ ਰਤਨਾਵਲੀ ਦੀ ਰਚਨਾ ਕੀਤੀ ਹੈ ਓਸੇ ਨੇ ਹੀ ਭਗਤ ਰਤਨਾਵਲੀ ਦੀ ਵੀ। ਇਹਦਾ ਕਾਰਨ ਇਹ ਹੈ ਕਿ ਇਕ ਤਾਂ ਦੋਵੇਂ ਰਚਨਾਵਾਂ ਟੀਕੇ ਹਨ ਅਤੇ ਉਹ ਵੀ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਅਤੇ ਦੂਜੇ ਇਹਨਾਂ ਦਾ ਆਦਿ ਵੀ ਇਕੋ ਜਿਹਾ ਹੈ। ਰਚਨਹਾਰ ਗੁਰਸਿੱਖ ਭਾਈ ਮਨੀ ਸਿੰਘ ਜੀ ਦੇ ਚਰਨਾਂ ਵਿਚ ਬਹਿਕੇ ਉਹ ਕੁਝ ਸੁਣਦਾ ਹੈ ਜੋ ਭਾਈ ਮਨੀ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਬਹਿ ਕੇ ਸੁਣਦੇ ਹਨ।

'ਖਾਲਸਾ ਸਮਾਚਾਰ ਅੰਮ੍ਰਿਤਸਰ' ਵਲੋਂ ਪ੍ਰਕਾਸ਼ਤ ਕੀਤੀ ਗਈ ਭਗਤ ਰਤਨਾਵਲੀ ਦਾ ਨਾਂ 'ਸਿਖਾਂ ਦੀ ਭਗਤ ਮਾਲਾ' ਰੱਖਿਆ ਗਿਆ ਹੈ। ਇਸ ਨਾਂ ਦੇ ਚੁਣਨ ਦਾ ਕਾਰਨ ਭਾਈ ਵੀਰ ਸਿੰਘ ਜੀ ਜਿਨ੍ਹਾਂ ਨੇ ਇਹ ਪੁਸਤਕ ਸੰਪਾਦਿਤ ਕੀਤੀ ਹੈ ਇਹ ਦੱਸਦੇ ਹਨ: 'ਇਸਦਾ ਨਾਮ ਸਿਖਾਂ ਦੀ ਭਗਤ ਮਾਲਾ ਅਸਾਂ ਨਹੀਂ ਧਰਿਆ'। ਇਸੇ ਪੋਥੀ ਦੇ ਮੁਢ ਵਿਚ ਐਉਂ ਲਿਖਿਆ ਹੈ : 'ਸਾਖੀ ਭਾਈ ਗੁਰਦਾਸ ਜੀ ਦੀ ਯਾਰਵੀਂ ਵਾਰ ਦਾ ਟੀਕਾ ਸਿਖਾਂ ਦੀ ਭਗਤ ਮਾਲਾ' ਸੋ ਅਸਾਂ ਨੇ ਨਾਮ ਰੱਖਿਆ ਹੈ। ਅਗੇ ਚਲ ਕੇ ਭਾਈ ਸਾਹਿਬ ਲਿਖਦੇ ਹਨ, 'ਵਡਿਆਂ ਤੋਂ ਅਸੀਂ ਸੁਣਿਆ ਹੋਇਆ ਸੀ ਕਿ ਯਾਰਵੀਂ ਵਾਰ ਦੇ ਵਿਚ ਆਏ ਸਿਖਾਂ ਦੇ ਪ੍ਰਸੰਗ ਭਾਈ ਮਨੀ ਸਿੰਘ ਜੀ ਨੇ ਲਿਖੇ ਹਨ ਅਰ ਉਸਦਾ ਨਾਉਂ, 'ਭਗਤ ਰਤਨਾਵਲੀ' ਹੈ ਪਰ ਏਸੇ ਪੋਥੀ ਵਿਚ ਇਹ ਨਾਉਂ ਨਹੀਂ ਮਿਲਿਆ ਇਸ ਕਰਕੇ ਅਸਾਂ ਸੁਣਿਆ ਯਾ ਆਪਣਾ ਚੁਣਵਾਂ ਨਾਉਂ ਰੱਖਣ ਨਾਲੋਂ ਪੋਥੀ ਦੇ ਵਿਚ ਲਿਖਿਆ ਨਾਉਂ ਹੀ ਦੇਣਾ ਪਸੰਦ ਕੀਤਾ ਹੈ।'

ਦੂਜੀ ਵਾਰ ਦੀ ਭੂਮਿਕਾ ਵਿਚ ਭਾਈ ਵੀਰ ਸਿੰਘ ਜੀ ਲਿਖਦੇ ਹਨ : "ਭਾਈ ਮਨੀ ਸਿੰਘ ਜੀ ਦੇ ਨਾਮ ਨਾਲ ਦੋ ਪੁਸਤਕਾਂ ਸਬੰਧਤ ਗਿਣੀਆਂ ਜਾਂਦੀਆਂ ਹਨ, ਇਕ ਜਨਮ ਸਾਖੀ ਆਦਿ ਪਾਤਸ਼ਾਹੀ ਦੀ ਜਿਸ ਦਾ ਨਾਮ ਗਿਆਨ ਰਤਨਾਵਲੀ ਕਿਹਾ ਜਾਂਦਾ ਹੈ ਤੇ ਜੋ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਦੇ ਰੂਪ ਵਿਚ ਲਿਖਤ ਹੈ, ਦੂਸਰੀ ਪੋਥੀ ਭਾਈ ਗੁਰਦਾਸ ਜੀ ਦੀ ਯਾਰਵੀਂ ਵਾਰ ਦਾ ਟੀਕਾ, ਜਿਸਦਾ ਨਾਮ ਭਗਤ ਮਾਲਾ ਬੀ ਹੈ ਤੇ 'ਭਗਤ ਰਤਨਾਵਲੀ' ਬੀ ਕਿਹਾ ਜਾਂਦਾ ਹੈ। ਇਹ ਪੋਥੀ 1912 ਵਿਚ ਪਹਿਲੇ ਪਹਿਲ ਇਕ ਲਿਖਤੀ ਪੋਥੀ ਤੋਂ ਛਾਪੀ ਗਈ ਸੀ। ਇਸ ਤੋਂ ਪਿਛੋਂ ਕੁਝ ਹੋਰ ਲਿਖਤੀ

ਨੁਸਖੇ ਵੀ ਦੇਖਣ ਵਿਚ ਆਏ ਹਨ, ਜਿਨ੍ਹਾਂ ਵਿਚੋਂ ਕੁਝ ਵਿਚ ਯਾਰਵੀਂ ਵਾਰ ਦੇ ਟੀਕਾ ਦੇ ਸਮਾਪਤੀ ਤੋਂ ਬਾਦ ੧੨ ਸਾਖੀਆਂ ਹੋਰ ਵੀ ਦੇਖੀਆਂ ਗਈਆਂ ਹਨ, ਜੋ ਕਿਸੇ ਨੇ ਮਗਰਲੇ ਗੁਰੂ ਸਾਹਿਬ ਦੀਆਂ ਲਿਖ ਕੇ ਵਧਾ ਦਿਤੀਆਂ ਹਨ ਤੇ ਨਾਮ ਉਨ੍ਹਾਂ ਪਰ ਵੀ ਭਾਈ ਮਨੀ ਸਿੰਘ ਜੀ ਦੀ ਰਚਨਾ ਹੋਣ ਦਾ ਲਿਖ ਦਿਤਾ ਹੈ। ਉਨ੍ਹਾਂ ਦਾ ਸਬੰਧ ਯਾਰਵੀਂ ਵਾਰ ਨਾਲ ਨਾ ਹੋਣ ਕਰਕੇ ਤੇ ਭਾਈ ਮਨੀ ਸਿੰਘ ਜੀ ਦੇ ਸੂਚਨਾ ਸਾਖੀ ੧੩੯ ਤੇ ਅੰਤ 'ਟੀਕਾ ਵਾਰ ਯਾਰਵੀਂ ਦੀ ਪੂਰੀ ਹੋਈ' ਲਿਖੀ ਹੋਣ ਕਰਕੇ ਆਖੇਪਕ ਸਹੀ ਕੀਤੀਆਂ ਗਈਆਂ ਹਨ ਤੇ ਇਸੇ ਲਈ ਇਸ ਸੰਚੀ ਵਿਚ ਸ਼ਾਮਲ ਨਹੀਂ ਕੀਤੀਆਂ ਗਈਆਂ'।

ਭਾਈ ਵੀਰ ਸਿੰਘ ਜੀ ਵੀ ਇਸ ਪੋਥੀ ਦੇ ਕਰਤਾ ਬਾਰੇ ਸ਼ੱਕ ਕਰਦੇ ਹਨ। ਉਨ੍ਹਾਂ ਦਾ ਕਥਨ ਹੈ : 'ਭਾਈ ਜੀ ਨੇ ਸੱਚਮੁਚ ਲਿਖੀ ਹੈ ਯਾ ਕਿਸੇ ਨੇ ਲਿਖ ਕੇ ਨਾਮ ਉਨ੍ਹਾਂ ਦਾ ਦੇ ਦਿਤਾ ਹੈ ਇਹ ਗੱਲ ਇਤਿਹਾਸ ਖੋਜੀਆਂ ਲਈ ਢੂੰਡ ਦੀ ਮੁਥਾਜ ਹੈ'।

ਭਾਈ ਗੁਰਦਾਸ ਜੀ ਦੀ ਯਾਰਵੀਂ ਵਾਰ ਦੀਆਂ ਕੁਲ ੩੧ ਪਉੜੀਆਂ ਹਨ ਅਤੇ ਗੁਰਸਿਖਾਂ ਦੇ ਨਾਮ ੧੩ਵੀ ਪਉੜੀ ਤੋਂ ਸ਼ੁਰੂ ਹੁੰਦੇ ਹਨ। ਪਹਿਲੀਆਂ ੧੨ ਪਉੜੀਆਂ ਵਿਚ ਗੁਰਸਿਖਾਂ ਦੀ ਰਹਿਣੀ ਬਹਿਣੀ ਨੂੰ ਪ੍ਰਗਟਾਇਆ ਗਿਆ ਹੈ ਜਿਸ ਉਤੇ ਚਲਕੇ ਗੁਰਸਿਖਾਂ ਨੇ ਉਚ ਪਦਵੀਆਂ ਪ੍ਰਾਪਤ ਕੀਤੀਆਂ ਹਨ।

ਭਾਈ ਵੀਰ ਸਿੰਘ ਜੀ ਭੂਮਿਕਾ ਵਿਚ ਲਿਖਦੇ ਹਨ : 'ਭਾਈ ਗੁਰਦਾਸ ਜੀ ਨੇ ਯਾਰਵੀਂ ਵਾਰ ਵਿਚ ੧੨ ਪਉੜੀਆਂ ਦੇ ਮਗਰੋਂ ਆਪਣੇ ਤੋਂ ਪਹਿਲੇ ਤੇ ਆਪਣੇ ਸਮੇਂ ਦੇ ਚੋਣਵੇਂ ਸਿਖਾਂ ਦੇ ਨਾਮ ਦਿੱਤੇ ਹਨ। ਇਹ ਸਿਖਾਂ ਦੇ ਸਾਰੇ ਨਾਮ ਨਹੀਂ ਹਨ ਤੇ ਨਾ ਹੀ ਪੂਰਨ ਸਿਖਾਂ ਦੇ। ਪਰੰਤੂ ਐਸੇ ਸਿਖਾਂ ਦੇ ਨਾਮ ਹਨ, ਜਿਨ੍ਹਾਂ ਵਿਚ ਕੋਈ ਖਾਸ ਗੁਣ ਭਾਈ ਜੀ ਨੇ ਖਿਆਲ ਕੀਤੇ ਸਨ ਯਾ ਜਿਨ੍ਹਾਂ ਦੇ ਨਾਮ ਆਮ ਪ੍ਰਚਲਤ ਸਨ। ਇਤਿਹਾਸਕ ਸਬੂਤ ਤਾਂ ਨਹੀਂ ਮਿਲਦਾ, ਪਰ ਕਿਆਸ ਏਸ ਪਾਸੇ ਜਾਂਦਾ ਹੈ ਕਿ ਸ਼ਾਇਦ ਇਨ੍ਹਾਂ ਲੋਕਾਂ ਨੂੰ ਸਤਿਗੁਰੂ ਵਲੋਂ ਪ੍ਰਚਾਰ ਦਾ ਕੰਮ ਸਪੁਰਦ ਹੋਇਆ ਹੋਵੇ। ਹਰ ਹਾਲ ਇਹ ਇਕ ਅਮੋਲਕ ਖਜ਼ਾਨਾ ਹੈ ਜੋ ਕਿ ਭਾਈ ਜੀ ਦੀ ਕ੍ਰਿਪਾ ਨਾਲ ਸਾਡੇ ਹੱਥ ਲਗਾ ਹੈ।'

'ਭਾਈ ਜੀ ਨੇ ਕੇਵਲ ਸਿਖਾਂ ਦੇ ਨਾਮ ਦਿਤੇ ਹਨ, ਹਰੇਕ ਦੇ ਜੀਵਨ ਯਾ ਕਿਸੇ ਪ੍ਰਸੰਗ, ਯਾ ਸਿਖੀ ਵਿਚ ਢਲਣ ਦੀ ਵਾਰਤਾ ਯਾ ਪੂਰਨ ਹੋਣ, ਕਿਸੇ ਪਰਚੇ ਦੀ ਕਥਾ ਆਦਿ ਕੁਛ ਨਹੀਂ ਸੀ ਪਤਾ ਚਲ ਸਕਦਾ, ਜੇ ਕਦੇ ਦੂਜੇ ਭਾਈ ਗੁਰਦਾਸ ਅਰਥਾਤ ਸ੍ਰੀ ਸ਼ਹੀਦ ਭਾਈ ਮਨੀ ਸਿੰਘ ਜੀ ਗਿਆਨੀ ਇਹ ਉੱਦਮ

ਨਾ ਕਰ ਜਾਂਦੇ। ਗਿਆਨੀ ਸਿੰਘ ਜੀ ਨੇ ਸਾਰੇ ਸਿੱਖਾਂ ਦੇ ਥੋਹੜੇ ਥੋਹੜੇ ਪ੍ਰਸੰਗ ਜੋ ਉਨ੍ਹਾਂ ਦੇ ਵਕਤ ਤਕ ਸਿਖੀ ਵਿਚ ਪ੍ਰਚਲਤ ਸਨ ਲਿਖੇ ਅਤੇ ਪੋਥੀਆਂ ਦੀਆਂ ਆਰੰਭਕ ਸਤਰਾਂ ਤੋਂ ਪਤਾ ਲਗਦਾ ਹੈ ਕਿ ਭਾਈ ਜੀ ਨੇ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਸੁਣੇ ਤੇ ਲਿਖੇ ਹਨ'।

ਜਿਹੜੇ ਨਾਂ ਗੁਰਸਿੱਖਾਂ ਦੇ ਭਾਈ ਗੁਰਦਾਸ ਜੀ ਨੇ ਦਿਤੇ ਹਨ ਉਹ ਤਾਂ ਕੇਵਲ ਨਾਂ ਹੀ ਰਹਿ ਜਾਂਦੇ ਜੇ ਭਾਈ ਮਨੀ ਸਿੰਘ ਜੀ ਦੀ 'ਭਗਤ ਰਤਨਾਵਲੀ' ਨਾ ਲਿਖੀ ਜਾਂਦੀ। ਭਗਤ ਰਤਨਾਵਲੀ ਇਸ ਖਿਆਲ ਨੂੰ ਮੁੱਖ ਰਖਦਿਆਂ ਬੜੀ ਮਿਹਨਤ ਤੇ ਖੋਜ ਦੀ ਚੀਜ਼ ਹੈ। ਹੇਠਾਂ ਅਸੀਂ ਭਗਤ ਰਤਨਾਵਲੀ ਵਿਚੋਂ ਦੋ ਉਦਾਹਰਣਾਂ ਦਿੰਦੇ ਹਾਂ। ਇਕ ਉਦਾਹਰਣ ਤਾਂ ਪਹਿਲੀਆਂ ਬਾਰਾਂ ਪਉੜੀਆਂ ਚੋਂ ਹੈ ਤੇ ਦੂਜੀ ਉਦਾਹਰਣ ਮਗਰਲੀਆਂ ਪਉੜੀਆਂ ਵਿਚੋਂ। ਪਹਿਲੀ ਉਦਾਹਰਣ ਗੁਰਸਿਖਾਂ ਦੀ ਰਹਿਣੀ ਬਹਿਣੀ ਸਬੰਧੀ ਹੈ ਤੇ ਦੂਜੀ ਗੁਰਸਿਖਾਂ ਸਬੰਧੀ। ਇਨ੍ਹਾਂ ਦੋਹਾਂ ਉਦਾਹਰਣਾਂ ਨੂੰ ਚੰਗੀ ਤਰ੍ਹਾਂ ਪੜ੍ਹ ਕੇ ਪਾਠਕ ਭਾਈ ਸਾਹਿਬ ਦੀ ਰਚਨਾ ਦੀ ਮਹੱਤਤਾ ਨੂੰ ਸਮਝ ਸਕੇਗਾ।

(੧) ਪਉੜੀ ਅੱਠਵੀਂ ਚਲੀ॥੮॥
ਪਿਰਮ ਪਿਆਲਾ ਸਾਧ ਸੰਗਿ ਸਬਦ ਸੁਰਤਿ ਅਨਹਦ ਲਿਵਲਾਈ। ਧਿਆਨੀ ਚੰਦ ਚਕੋਰ ਗਤਿ ਅੰਮ੍ਰਿਤ ਦ੍ਰਿਸਟਿ ਸ੍ਰਿਸਟਿ ਵਰਸਾਈ। ਘਨਹਰ ਚਾਤ੍ਰਿਕ ਮੋਰ ਜਿਉਂ ਅਨਹਦ ਧੁਨਿ ਸੁਣਿ ਪਾਇਲ ਪਾਈ। ਚਰਨ ਕਵਲ ਮਕਰੰਦ ਰਸੁ ਸੁਖ ਸੰਪਟ ਹੋਇ ਭਵਰ ਸਮਾਈ। ਸੁਖ ਸਾਗਰ ਵਿਚਿ ਮੀਨ ਹੋਇ ਗੁਰਮੁਖਿ ਚਾਲ ਨਾ ਖੋਜ ਖੁਜਾਈ। ਅਪਿਓ ਪੀਅਣੁ ਨਿਝਰ ਝਰਣੁ ਅਜਰ ਜਰਣੁ ਨਾ ਅਲਖੁ ਲਖਾਈ। ਵੀਹ ਇਕੀਹ ਉਲੰਘਿ ਕੈ ਗੁਰਸਿਖ ਗੁਰਮੁਖਿ ਸੁਖ ਫਲ ਪਾਈ। ਵਾਹਿਗੁਰੂ ਵਡੀ ਵਡਿਆਈ॥੮॥

—ਤਿਸ ਦਾ ਵੀਚਾਰੁ—

ਇਹੋ ਸਬਦੁ ਘਰ ਬੈਠ ਕੇ ਭੀ ਪੜ੍ਹੀਦਾ ਹੈ। ਪਰ ਜੋ ਸਾਧ ਸੰਗਤਿ ਵਿਚ ਜਾਇਕੇ ਕਥਾ ਕੀਰਤਨ ਸੁਣੀਦਾ ਹੈ ਤਾਂ ਓਥੇ ਪਿਰਮ ਰਸ ਦਾ ਪਿਆਲਾ

ਪੀਵੀਦਾ ਹੈ। ਫੇਰ ਅੰਤਰਮੁਖੀ ਅਨਹਦ ਸਬਦੁ ਖੁਲ੍ਹ ਜਾਂਦਾ ਹੈ, ਜੈਸੇ ਚੰਦ੍ਰਮਾ ਨੂੰ ਧਿਆਨੁ ਲਾਇਕੇ ਚਕੋਰੁ ਦੇਖਦਾ ਹੈ ਤੇ ਅੰਮ੍ਰਿਤ ਕਿਰਣਾਂ ਪੀਂਵਦਾ ਹੈ ਤਾਂ ਅਗਨ ਭੀ ਉਸ ਨੂੰ ਸੁਖਦਾਈ ਹੁੰਦੀ ਹੈ, ਤੈਸੇ ਗੁਰੂ ਕੇ ਸਿਖ ਜਬ ਸਬਦੁ ਦਾ ਧਿਆਨੁ ਕਰਕੇ ਸਮਝਦੇ ਹੈਨ ਤਦ ਮਾਇਆ ਦੀ ਕ੍ਰਿਤ ਭੀ ਓਨਾਂ ਨੂੰ ਪਰਸੁਆਰਥ ਕਰਕੇ ਸੁਖ ਦੇਂਦੀ ਹੈ। ਜੈਸੇ ਮੋਰ ਮੇਘ ਦੀਆਂ ਧੁਨਾਂ ਨੂੰ ਸੁਨਕੇ ਪ੍ਰਸੰਨ ਹੋਇਕੇ ਪਾਇਲ ਪਾਇਦਾ ਹੈ ਤੈਸੇ ਗੁਰੂ ਕੇ ਸਿਖ ਕਥਾ ਕੀਰਤਨ ਨੂੰ ਸੁਣਕੇ ਉਨ੍ਹਾਂ ਦਾ ਮਨੁ ਪਇਆ ਪਾਇਲ ਪਾਇਦਾ ਹੈ। ਜਿਵੇਂ ਭਵਰ ਕੰਵਲ ਦੀਆਂ ਤੁਰੀਆਂ ਵਿਚ ਬੈਠਕੇ ਵਾਸ਼ਨਾ ਲੈਂਦਾ ਹੈ ਤਾਂ ਉਸ ਨੂੰ ਬਾਂਸਾਂ ਦਾ ਬਨ ਭੁਲ ਜਾਂਦਾ ਹੈ। ਤੈਸੇ ਸਿਖ ਸ਼ਬਦੁ ਦੇ ਵਿਚਾਰਨ ਵਿਚ ਮਨ ਦੇਂਵਦੇ ਹੈਨਿ, ਤਾਂ ਬਾਹਰ ਦੀ ਗੱਲ ਓਨ੍ਹਾਂ ਦੇ ਚਿਤ ਨਹੀਂ ਰਹਿੰਦੀ। ਜੈਸੇ ਸਮੁੰਦਰ ਵਿਚ ਮਛੀ ਦੀ ਚਾਲ ਨਹੀਂ ਲਖੀ ਜਾਂਦੀ, ਤੈਸੇ ਅਠੇ ਪਹਿਰ ਓਨ੍ਹਾਂ ਦਾ ਮਨੁ ਸਬਦੁ ਦੇ ਵਿਚਾਰ ਵਿਚ ਰਹਿੰਦਾ ਹੈ, ਗੁਰਸਿਖਾਂ ਦੀ ਚਾਲ ਕੋਈ ਲਖ ਨਹੀਂ ਸਕਦਾ। ਅੰਮ੍ਰਿਤ ਨਾਮ ਨੂੰ ਪੀਂਵਦੇ ਹੈਨ, ਤੇ ਪ੍ਰੇਮ ਕਰਕੇ ਉਨ੍ਹਾਂ ਦੇ ਇੰਦਰੀ ਰੂਪੀ ਝਰਨਿਆਂ ਵਿਚੋਂ ਸਬਦੁ ਦਾ ਰਸਨਾ ਕਰਕੇ ਉਚਾਰੁ ਭੀ ਕਰਦੇ ਹੈਨਿ, ਸੋਈ ਅੰਮ੍ਰਿਤ ਹੈ। ਤੇ ਕਾਮ ਕ੍ਰੋਧ ਅਜਰ ਨੂੰ ਜਰਦੇ ਹੈਨ ਅਰ ਆਪਣੀ ਚਾਲ ਕਿਸੇ ਨੂੰ ਲਖਾਂਵਦੇ ਨਹੀਂ। ਆਪ ਨੂੰ ਨੀਚ ਕਹਾਂਵਦੇ ਹੈਨਿ। ਵੀਹ ਵਿਸਵੇ ਤ੍ਰੈ ਗੁਣ ਹੈਨ ਤੇ ਇਕੀਹ ਤੁਰੀਆ ਪਦੁ ਹੈ ਪਰ ਸਿਖ ਤੁਰੀਆ ਥੀਂ ਭੀ ਅਤੀਤ ਹੋਕੇ ਵਰਤਦੇ ਹੈਨਿ। ਵਾਹਿਗੁਰੂ ਕਾ ਜਾਪੁ ਮਨ ਕਰਕੇ ਜਪਨਾ ਏਹੁ ਤੁਰੀਆ ਵਡੀ ਵਡਿਆਈ ਹੈ॥ ੮॥

ਪਉੜੀ ਸਤਾਈਸਵੀਂ ਚਲੀ॥ ੨੭॥

ਮਹਤਾ ਸਕਤੂ ਆਗਰੇ ਚਢਾ ਹੋਆ ਨਿਹਾਲ ਨਿਹਾਲਾ।
ਗੜੀਅਲੁ ਮਥਰਾ ਦਾਸੁ ਹੈ ਸਪਰਵਾਰਾ ਲਾਲੁ ਗੁਲਾਲਾ।
ਗੰਗਾ ਸਹਗਲ ਸੂਰਮਾਂ ਹਰਵੰਸ ਤਪੇ ਟਹਿਲ ਧਰਮਸਾਲਾ।
ਅਨੁਦ ਮੁਰਾਰੀ ਮਹਾਂ ਪੁਰਖੁ ਕਲਿਆਣਾ ਕੁਲਿ ਕਵਲੁ ਰਸਾਲਾ।
ਨਾਨੋ ਲਟਕਣ ਬਿੰਦਰਾਉ ਸੇਵਾ ਸੰਗਤਿ ਪੂਰਣਿ ਘਾਲਾ।
ਹਾਂਡਾ ਆਲਮ ਚੰਦ ਹੈ ਸੈਸਾਰਾ ਤਲਵਾੜ ਸੁਖਾਲਾ।
ਜਗਾ ਨੰਦਨਾ ਸਾਧ ਹੈ ਭਾਨੂ ਸੁਹੜ ਹੰਸਾਂ ਦੀ ਢਾਲਾ।
ਗੁਰ ਭਾਈ ਰਤੰਨਾਂ ਦੀ ਮਾਲਾ॥ ੨੭॥ ੧੦੧॥

## ਸਾਖੀ ਹੋਰ ਚਲੀ

ਮਹਿਤਾ ਸਕਤੂ ਤੇ ਨਿਹਾਲੂ ਚਢਾ ਦੋਨੋ ਆਗਰੇ ਵਿਚ ਰਹਿੰਦੇ ਸਨ। ਗੁਰੂ ਅਰਜਨ ਦੇਵ ਜੀ ਦੀ ਸਰਨਿ ਆਏ ਤੇ ਅਰਦਾਸ ਕੀਤੀ ਜੋ ਕਰਮਕਾਂਡੀ ਕਹਿੰਦੇ ਹੈਨਿ, ਕਰਮ ਸੁਭ ਕੀਤੇ ਬਿਨਾ ਨਿਤ ਕਰਮ ਗਾਇਤ੍ਰੀ ਤਰਪਣ ਆਦਿਕ, ਤੇ ਨੇਮਿਤ ਕਰਮ ਪਿੰਡ ਪਤਲ ਦਸ ਗ੍ਰਾਤ ਸਿਰਾਧ ਖਿਆਹ ਕੀਤੇ ਬਿਨਾ ਗਤਿ ਨਹੀਂ ਹੁੰਦੀ ਤੇ ਗਿਆਨੀ ਕਹਿੰਦੇ ਹੈਨਿ ਗਿਆਨੀ ਹੀ ਕਰਿ ਗਤਿ ਹੈ। ਜੈਸਾ ਸਰੀਰੁ ਅਨਿਤ ਹੈ ਤੈਸੇ ਕਰਮ ਅਨਿਤ ਹੈਨਿ, ਗਿਆਨੀ ਹੀ ਕਰ ਗਤਿ ਹੈ ਤਾਂ ਅਸੀਂ ਕੌਨ ਸੀ ਕ੍ਰਿਆ ਕਰੀਏ? ਤਾਂ ਬਚਨੁ ਹੋਇਆ ਜੈਸੇ ਦਭਾਸੀਆਂ ਜਹਾਜਾਂ ਵਿਚ ਸੌਦਾ ਕਰਵਾਇ ਦੇਂਦਾ ਹੈ, ਤੈਸੇ ਮਹਾਰਾਜ ਦਾ ਨਾਮ ਦਭਾਸੀਆ ਹੈ। ਨਾਲੇ ਕਰਮਾਂ ਵਾਲਿਆਂ ਕੀ ਗਤਿ ਕਰ ਦੇਤਾ ਹੈ। ਗਿਆਨ ਵਾਲੇ ਕਾ ਗਿਆਨ ਦ੍ਰਿੜ ਕਰ ਦੇਤਾ ਹੈ। ਕਰਮਾਂ ਵਾਲਿਆਂ ਕੇ ਨਿਹਕਾਮ ਕਰਮ ਪ੍ਰਾਪਤ ਕਰ ਦੇਤਾ ਹੈ। ਪ੍ਰਿਥਮੇ ਅਗਿਆਨ ਕਾਲ ਸੁਭ ਕਰਮ ਨਿਹਕਾਮੰ ਕੀਤੇ ਅੰਤਹਰਕਣ ਸੁਧ ਹੋਤੇ ਹੈਨਿ। ਤੁਸਾਂ ਵਾਹਿਗੁਰੂ ਕੇ ਨਾਮ ਕਾ ਜਾਪੁ ਕਰਣਾ॥ ੧੦੨॥

## ਸਾਖੀ ਹੋਰ ਚਲੀ

ਭਾਈ ਗੜੀਅਲੁ ਤੇ ਭਾਈ ਮਥੁਰਾ ਦਾਸੁ ਦੋਵੇਂ ਪੰਡ ਦੀ ਕ੍ਰਿਤ ਕਰ ਲਿਆਂਵਦੇ ਹੈਸਿਨ ਤੇ ਪਰਵਾਰ ਵਾਲੇ ਪੁਤ੍ਰ ਇਸਤ੍ਰੀ ਉਨ ਕੀ ਸੇਵਾ ਟਹਿਲ ਕਰਨਿ ਰੁੱਗ। ਛਕਾਵਿਨ। ਤਾਂ ਓਨਾ ਨੇ ਕਹਿਆ: ਜੈਸੇਂ ਸਾਡੀ ਟਹਿਲ ਸੇਵਾ ਕਰਦੇ ਹੋ ਜੇ ਅਸੀਂ ਪਾਸ ਨ ਹੋਵੀਏ ਤਾਂ ਸਿਖਾਂ ਦੀ ਟਹਿਲ ਕਰਨੀ ਤੇ ਤੁਸੀਂ ਤੇ ਅਸੀਂ ਭੀ ਸਭੇ ਸਿਖਾਂ ਦੀ ਪਰਸੰਨਤਾ ਲਈਏ। ਤ੍ਰਬ ਆਇਆਂ ਸਿਖਾਂ ਦੀ ਬਹੁਤ ਟਹਿਲ ਕਰਿਆ ਕਰਨਿ। ਸਾਹਿਬ ਪੰਜਵੀ ਪਾਤਸ਼ਾਹੀ ਦੇ ਹਜੂਰ ਓਨਾਂ ਦੀ ਸਾਖ ਚਲੀ ਤਾਂ ਓਹ ਹਜੂਰ ਆਏ, ਬਡੀ ਸਾਹਿਬ ਦੀ ਖੁਸ਼ੀ ਹੋਈ ਏਸੇ ਕਰ ਓਨਾ ਦਾ ਕਲਿਆਣੁ ਹੋਇਆ॥ ੧੦੩॥

## ਸਾਖੀ ਹੋਰ ਚਲੀ

ਭਾਈ ਗੰਗਾ ਸਹਗਲੁ ਬਡ ਸੂਰਮਾਂ ਹੈਸੀ। ਗੁਰੂ ਅਰਜਨ ਜੀ ਦੀ ਸਰਨ ਆਇਆ ਤਾਂ ਬਚਨ ਹੋਇਆ : ਤੁਸੀਂ ਮਲੇਛਾਂ ਦੀ ਜੋ ਚਾਕਰੀ ਕਰਦੇ ਹੋ, ਤੁਸੀਂ ਹਰਗੋਵਿੰਦ ਜੀ ਦੇ ਪਾਸ ਰਿਹਾ ਕਰੋ। ਤੁਸਾਡੀ ਪ੍ਰਤਿਪਾਲਾ ਭੀ ਕਰਨਗੇ ਤੇ ਨਾਮ ਤੇ ਗਿਆਨੁ ਭੀ ਪ੍ਰਾਪਤਿ ਹੋਵੇਗਾ। ਨਾਲੇ ਦੀਨ ਵਿਖੇ ਤੁਸਾਡਾ ਮੁਖ ਉਜਲਾ ਹੋਵੇਗਾ, ਨਾਲੇ ਦੁਨੀਆਂ ਦੇ ਕਾਜ ਪੂਰੇ ਹੋਵਨਿਗੇ ਸਾਹਿਬ ਛੇਵੀਂ ਪਾਤਸਾਹੀ ਦੇ

ਪਾਸ ਗੰਗਾ ਸਹਗਲ ਰਹਿਆ ਤੇ ਜੁਧ ਦੇ ਸਮੇ ਸਨਮੁਖ ਰਹੇ। ਏਸੇ ਕਰ ਓਸ ਦਾ ਕਲਿਆਣੁ ਹੋਇਆ॥ ੧੦੪॥

## ਸਾਖੀ ਹੋਰ ਚਲੀ

ਹਰਿਵੰਸ ਤਪਾ ਧਰਮਸਾਲ ਦੀ ਟਹਲ ਕਰਦਾ ਸੀ। ਜੋ ਸਿਖੁ ਭੁਖਾ ਆਵੈ ਉਸਨੂੰ ਪ੍ਰਸਾਦ ਖੁਲਾਵੈ ਜੋ ਥਕਾ ਆਵੈ ਓਸਦੇ ਗਰਮੁ ਪਾਣੀ ਨਾਲ ਪੈਰ ਧੋਵੈ, ਰੁਗ ਛਕਾਵੈ। ਰਾਤ ਨੂੰ ਉਪਰ ਭੂਰੇ ਪਾਇ ਦੇਵੈ। ਪਾਣੀ ਗਰਮੁ ਕਰਕੇ ਇਸਨਾਨੁ ਪਿਛਲੀ ਰਾਤਿ ਕਰਾਇ ਤੇ ਅੰਮ੍ਰਿਤ ਵੇਲੇ ਗ੍ਰੰਥ ਜੀ ਦੀ ਬਾਣੀ ਪੜੈ ਤੇ ਤੀਸਰੇ ਪਹਿਰ ਭਾਈ ਗੁਰਦਾਸ ਜੀ ਦੀ ਬਾਣੀ ਪੜੈ। ਤਾਂ ਸਿਖਾਂ ਨੇ ਕਹਿਆ : ਸਾਹਿਬ ਗ੍ਰੰਥ ਜੀ ਦੀ ਮ੍ਰਿਯਾਦਾ ਕੀਤੀ ਹੈ, ਹੋਰ ਬਾਣੀਆਂ ਬੰਦ ਕੀਤੀਆਂ ਹੈਨਿ। ਤਾਂ ਓਸ ਨੇ ਸਾਹਿਬ ਥੇ ਅਰਦਾਸ ਕੀਤੀ: ਜੋ ਜੀ ਭਾਈ ਗੁਰਦਾਸ ਜੀ ਦੀ ਬਾਣੀ ਪੜ੍ਹਿਆ ਕਰੀਏ ਕਿ ਨਾ ਪੜ੍ਹਿਆ ਕਰੀਐ? ਤਾਂ ਬਚਨੁ ਹੋਇਆ ਅਗਿਆਨੀਆਂ ਨੇ ਸਰੀਕਾ ਕਰਿਕੈ ਬਾਣੀਆਂ ਉਚਾਰੀਆਂ ਹੈਨਿ ਤੇ ਗੁਰੂ ਕੇ ਸਬਦ ਦੀ ਛਾਇਆ ਨਹੀਂ ਲੀਤੀ, ਓਸ ਬਾਣੀ ਨੂੰ ਬਰਜਿਆ ਹੈ ਤੇ ਭਾਈ ਜੀ ਦੀ ਬਾਣੀ ਤਾਂ ਮਾਨੋ ਸਬਦ ਦਾ ਟੀਕਾ ਹੈ। ਉਸ ਤੇ ਸਿਖੀ ਪ੍ਰਾਪਤ ਹੁੰਦੀ ਹੈ। ਜੋ ਈਸ਼ਰ ਦਾ ਰਿਦਾ ਗਯਾਨ ਹੈ ਤੇ ਗੁਰਾਂ ਦਾ ਰਿਦਾ ਸਬਦੁ ਹੈ ਜੋ ਸਿਖ ਦਾ ਰਿਦਾ ਸਬਦ ਨਾਲ ਮਿਲਿਆ ਹੋਵੇ ਸੋ ਬੇਸ਼ਕ ਪੜ੍ਹਨਾ॥ ੧੦੫॥

7

# ਭਾਈ ਮਨੀ ਸਿੰਘ ਜੀ ਦੀਆਂ ਹੋਰ ਰਚਨਾਵਾਂ

ਜਿਵੇਂ ਕਿ ਪਿਛੇ ਦਸਿਆ ਜਾ ਚੁਕਾ ਹੈ ਕਿ ਭਾਈ ਮਨੀ ਸਿੰਘ ਜੀ ਦਾ ਵਿਅਕਤਿੱਤਵ ਸਾਹਿਤ ਉਪਜਾਉਣ ਦਾ ਕਾਰਣ ਬਣਿਆ ਹੈ। ਕਿਸੇ ਗੁਰਸਿਖ ਨੇ ਭਗਤ ਰਤਨਾਵਲੀ ਤੇ ਗਿਆਨ ਰਤਨਾਵਲੀ ਲਿਖ ਕੇ ਉਨ੍ਹਾਂ ਦਾ ਨਾਂ ਵਿਚ ਦੇ ਦਿਤਾ ਹੈ। ਇਵੇਂ ਹੀ ਹੋਰ ਕੁਝ ਪੁਸਤਕਾਂ ਮਿਲਦੀਆਂ ਹਨ, ਜਿਨ੍ਹਾਂ ਵਿਚ ਭਾਈ ਮਨੀ ਸਿੰਘ ਹੋਰਾਂ ਦਾ ਨਾਂ ਆਉਂਦਾ ਹੈ ਅਤੇ ਉਨ੍ਹਾਂ ਦਾ ਨਾਂ ਦੇ ਕੇ ਰਚਨਾ ਨੂੰ ਹਰਮਨਪਿਆਰਾ ਬਣਾਉਣ ਦੀ ਕੋਸ਼ਿਸ਼ ਕੀਤੀ ਗਈ ਹੈ।

ਸ੍ਰੀ ਗੁਰੂ ਸ਼ਬਦ ਸਿਧੀ ਅਰਥਾਤ ਭਾਈ ਮਨੀ ਸਿੰਘ ਜੀ ਵਾਲੀ ਸਰਧਾ ਪੂਰਨ (ਛਾਪਣ ਵਾਲੇ ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ) ਵੀ ਇਹੋ ਜਿਹੀ ਇਕ ਰਚਨਾ ਹੈ, ਜਿਸ ਵਿਚ ਭਾਈ ਮਨੀ ਸਿੰਘ ਦਾ ਨਾਂ ਵਰਤ ਕੇ ਕਿਸੇ ਸਿਖ ਨੇ ਗੁਰ ਸ਼ਬਦਾਂ ਨੂੰ ਮੰਤ੍ਰਾਂ ਦੇ ਰੂਪ ਵਿਚ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਹੈ। ਹਰ ਕੰਮ ਨੂੰ ਸਿਧ ਕਰਨ ਲਈ ਮੰਤਰ ਹੁੰਦੇ ਹਨ, ਇਵੇਂ ਹੀ ਗੁਰਬਾਣੀ ਦੇ ਸ਼ਬਦ ਸੰਸਾਰਕ ਇਛਾਵਾਂ ਨੂੰ ਪੂਰਾ ਕਰਨ ਲਈ ਮੰਤਰਾਂ ਦਾ ਕੰਮ ਦੇ ਸਕਦੇ ਹਨ।

ਸਿਖ ਭਾਈ ਮਨੀ ਸਿੰਘ ਨੂੰ ਅਰਦਾਸ ਕਰਦੇ ਹਨ : 'ਜੋ ਵੇਦਾਂ ਸ਼ਾਸਤਰਾਂ ਅਰ ਮੁਸਲਮਾਨੀ ਪੁਸਤਕਾਂ ਵਿਚ ਆਪਣੇ ਅਰਥ ਸਿਧੀ ਲਈ ਜੰਤਰ ਮੰਤਰ ਅਰ ਕਲਾਮਾਂ ਲਿਖੀਆਂ ਹਨ, ਅਸਾਂ ਨੂੰ ਭੀ ਗੀਸ ਆਂਵਦੀ ਹੈ, ਸੋ ਅਸੀਂ ਭੀ ਜਾਣੀਏ ਜੁ ਗੁਰਬਾਣੀ ਦੇ ਸ਼ਬਦ ਲੋੜ ਅਨੁਸਾਰ ਕਿਸ ਪ੍ਰਕਾਰ ਪਾਠ ਕਰ ਕੇ ਆਪਣੀ ਸ਼ਰਧਾ ਅਤੇ ਮਨ ਦੇ ਮਨੋਰਥਾਂ ਨੂੰ ਪੂਰਨ ਕਰ ਲਵੀਏ।'

ਅਗੋਂ ਭਾਈ ਮਨੀ ਸਿੰਘ ਜੀ ਨੇ ਬਚਨ ਕੀਤਾ, 'ਜੋ ਤੁਸਾਂ ਭਲੀ ਪ੍ਰਕਾਰ ਦਾ ਪ੍ਰਸ਼ਨ ਕੀਤਾ ਹੈ। ਇਕ ਸਮੇਂ ਸਾਹਿਬ ਦਸਵੇਂ ਪਾਤਸ਼ਾਹ ਸ੍ਰੀ ਕਲਗੀਧਰ ਜੀ ਦੀਵਾਨ ਵਿਚ ਬਿਰਾਜਮਾਨ ਸਨ, ਉਸ ਸਮੇਂ ਭਾਈ ਦਇਆ ਸਿੰਘ ਜੀ, ਭਾਈ

ਨੰਦ ਲਾਲ ਜੀ, ਅਸੀਂ ਭੀ ਤੇ ਹੋਰ ਬਹੁਤ ਮੁਖੀ ਮੁਖੀ ਵਿਦਵਾਨ ਬੈਠੇ ਸਨ, ਤਾਂ ਭਾਈ ਦਇਆ ਸਿੰਘ ਜੀ ਨੇ ਭੀ ਸਹਿਬਾਂ ਪਾਸ ਇਹੋ ਬੇਨਤੀ ਕੀਤੀ ਸੀ। ਗੁਰੂ ਮਹਾਰਾਜ ਜੀ ਨੇ ਜੋ ਬਚਨ ਕੀਤਾ ਸੀ ਉਹ ਅਸੀਂ ਤੁਹਾਨੂੰ ਕਹਿੰਦੇ ਹਾਂ'। ਅਗੇ ਚਲ ਕੇ ਕਹਿੰਦੇ ਹਨ : 'ਜਿਵੇਂ ਮੈਂ ਨੇ ਸਾਹਿਬ ਦਸਵੇਂ ਪਾਤਸ਼ਾਹ ਜੀ ਦੀ ਖਾਸ ਰਸਨਾ ਥੀਂ ਸੁਣਿਆ ਹੈ ਤਿਵੇਂ ਮੈਂ ਤੁਹਾਨੂੰ ਵਿਆਖਿਆਨ ਕਰ ਕਹਿੰਦਾ ਹਾਂ'।

ਇਹ ਸਾਰੀ ਗੱਲ ਸਾਡੇ ਇਸ ਸ਼ਕ ਨੂੰ ਪੱਕਿਆਂ ਕਰਦੀ ਹੈ ਕਿ ਇਹ ਰਚਨਾ ਕਦੀ ਵੀ ਭਾਈ ਮਨੀ ਸਿੰਘ ਵਰਗੇ ਸਿਖ ਦੀ ਨਹੀਂ ਹੋ ਸਕਦੀ, ਕਿਉਂਕਿ ਗੁਰੂ ਜੀ ਤੇ ਉਨ੍ਹਾਂ ਦੇ ਗੁਰਸਿਖ ਰਜ਼ਾ ਵਿਚ ਰਾਜ਼ੀ ਰਹਿਣ ਵਾਲੇ ਬੰਦੇ ਹਨ ਅਤੇ ਇਨ੍ਹਾਂ ਟੂਣਿਆਂ ਮੰਤਰਾਂ ਵਿਚ ਵਿਸ਼ਵਾਸ ਨਹੀਂ ਰਖਦੇ। ਨਾਮ ਰੂਪੀ ਮੰਤਰ ਦਾ ਜਾਪ ਤਾਂ ਬੜੀ ਉਚੀ ਚੀਜ਼ ਹੈ, ਪਰ ਜਦੋਂ ਮੰਤਰਾਂ ਨੂੰ ਸੰਸਾਰਕ ਕਾਮਨਾਵਾਂ ਦੇ ਪੂਰਾ ਕਰਨ ਲਈ ਵਰਤਿਆ ਜਾਵੇ, ਤਾਂ ਗੁਰਸਿਖ ਇਸ ਨੂੰ ਬਹੁਤ ਨੀਵਾਂ ਸਮਝਦਾ ਹੈ।

ਹੇਠਾਂ ਅਸੀਂ ਸਰਧਾ ਪੂਰਨ ਚੋਂ ਕੁਝ ਉਦਾਹਰਣਾਂ ਦਿੰਦੇ ਹਾਂ :—

ਸ਼ਬਦ ਨੰ: (੧੧੮)

ਕੋਊ ਬਿਖਮ ਗਾਰ ਤੋਰੈ। ਆਸ ਪਿਆਸ ਧੋਹ ਮੋਹ ਭ੍ਰਮ ਹੀ ਤੇ ਹੋਰੈ॥

॥੧॥ ਰਹਾਉ॥ ਕਾਮ ਕ੍ਰੋਧ ਲੋਭ ਮਾਨ ਇਹ ਬਿਆਧਿ ਛੋਰੈ॥੧॥

ਸੰਤ ਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ॥ ਅਨਦਿਨੋ ਪ੍ਰਭ ਧਿਆਵਉ॥ ਭ੍ਰਮ ਭੀਤਿ ਜੀਤਿ ਮਿਟਾਵਉ॥ ਨਿਧਿ ਨਾਮੁ ਨਾਨਕ ਮੋਰੈ॥੨॥

ਸ਼ਬਦ ਨੰ : (੧੧੮) ਦੀ ਵਿਧੀ

ਇਸ ਸ਼ਬਦ ਦਾ ਪਾਠ ੧੦੧ ਵਾਰ ਰੋਜ਼ ਸਵੇਰੇ ਤੜਕਸਾਰ ਰਾਤ ਰਹਿੰਦੀ ਹਮੇਸ਼ਾਂ ਕਰੇ ਐਤਵਾਰ ਤੋਂ ਲੈ ਕੇ, ਤਾਂ ਅਟਕੇ ਹੋਏ ਕਾਰਜ ਵਹਿਗੁਰੂ ਦੀ ਕ੍ਰਿਪਾ ਨਾਲ ਰਾਸ ਹੋਵਣ।

ਸ਼ਬਦ ਨੰ: (੧੧੯)

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥ ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ॥ ਮਹਲਾ ਅੰਦਰਿ ਹੋਦੀਆ ਹੁਣਿ ਬਹਿਣ ਨ ਮਿਲਿਨਿ ਹਦੂਰਿ॥੧॥ ਆਦੇਸੁ ਬਾਬਾ ਆਦੇਸੁ॥ ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥੧॥ ਰਹਾਉ॥ ਜਦਹੁ ਸੀਆ ਵੀਆਹੀਆ ਲਾੜੇ

ਸੋਹਨਿ ਪਾਸਿ॥ ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ॥ ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ॥ ੨॥ ਇਕ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ॥ ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆ॥ ਤਿਨ ਗਲਿ ਸਿਲਕਾ ਪਾਈਆ ਤੁਟਨਿ੍ ਮੋਤਸਰੀਆ॥ ੩॥ ਧਨੁ ਜੋਬਨੁ ਦੁਇ ਵੈਰੀ ਹੋਇ ਜਿਨ੍ਹੀ ਰਖੇ ਰੰਗੁ ਲਾਇ॥ ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥ ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥ ੪॥ ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥ ਸਾਹਾ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥ ਬਾਬਾਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥ ੫॥ ਇਕਨਾ ਵਖਤ ਖੁਆਈਅਹਿ ਇਕਨਾ ਪੂਜਾ ਜਾਇ॥ ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ॥ ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥ ੬॥ ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ॥ ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ॥ ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ॥ ੭॥

ਸ਼ਬਦ ਨੰ : (੧੧੯) ਦੀ ਵਿਧੀ

ਏਸ ਸ਼ਬਦ ਦਾ ਪਾਠ ੨੧ ਸੌ ਵਾਰ ਕਰਨਾ ਦੁਪਹਿਰ ਸਮੇਂ ਮੰਗਲਵਾਰ ਤੋਂ ਲੈ ਕਰ ਪੰਜਤਾਲੀ ਦਿਨਾਂ ਵਿਚ ਤਾਂ ਵੈਰੀ ਦੁਸ਼ਮਨ, ਵਿਰੋਧੀ ਅਕਾਲ ਪੁਰਖ ਦੀ ਸਹਾਇਤਾ ਨਾਲ ਦੁਸ਼ਮਨੀ ਛਡੇ॥

ਸ਼ਬਦ ਨੰ : (੧੨੦)

ਪੰਚ ਮਨਾਏ ਪੰਚ ਰੁਸਾਏ॥ ਪੰਚ ਵਸਾਏ ਪੰਚ ਗਵਾਏ॥ ੧॥ ਇਨ੍ ਬਿਧਿ ਨਗਰੁ ਵੁਠਾ ਮੇਰੇ ਭਾਈ॥ ਦੁਰਤੁ ਗਇਆ ਗੁਰਿ ਗਿਆਨੁ ਦ੍ਰਿੜਾਈ॥ ੧॥ ਰਹਾਉ॥ ਸਾਚ ਧਰਮ ਕੀ ਕਰਿ ਦੀਨੀ ਵਾਰਿ॥ ਫਰਹੇ ਮੁਹਕਮ ਗੁਰ ਗਿਆਨੁ ਬੀਚਾਰਿ॥ ੨॥ ਨਾਮੁ ਖੇਤੀ ਬੀਜਹੁ ਭਾਈ ਮੀਤ॥ ਸਉਦਾ ਕਰਹੁ ਗੁਰੁ ਸੇਵਹੁ ਨੀਤ॥ ੩॥ ਸਾਂਤਿ ਸਹਜ ਸੁਖ ਕੇ ਸਭਿ ਹਾਟ॥ ਸਾਹ ਵਾਪਾਰੀ ਏਕੈ ਥਾਟ॥ ੪॥ ਜੇਜੀਆ ਡੰਨੁ ਕੋ ਲਏ ਨ ਜਗਾਤਿ॥ ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ॥ ੫॥ ਵਖਰੁ ਨਾਮੁ ਲਦਿ ਖੇਪ

ਚਲਾਵਹੁ। ਲੈ ਲਾਹਾ ਗੁਰਮੁਖਿ ਘਰਿ ਆਵਹੁ॥ ੬॥ ਸਤਿਗੁਰਿ ਸਾਹੁ ਸਿਖ ਵਣਜਾਰੇ। ਪੂੰਜੀ ਨਾਮੁ ਲੇਖਾ ਸਾਚੁ ਸਮ੍ਾਰੈ॥ ੭॥ ਸੋ ਵਸੈ ਇਤੁ ਘਰਿ ਜਿਸੁ ਗੁਰੁ ਪੂਰਾ ਸੇਵ॥ ਅਬਿਚਲ ਨਗਰੀ ਨਾਨਕ ਦੇਵ॥ ੮॥

ਸ਼ਬਦ ਨੰ : (੧੨੦) ਦੀ ਵਿਧੀ

ਏਸ ਸ਼ਬਦ ਦਾ ਪਾਠ ਦਸ ਵਾਰੀ ਰੋਜ਼ ਕਰਨ ਨਾਲ ਵਪਾਰ ਵਿਚ ਵਾਧਾ ਹੋਵੇ, ਅਰ ਖੇਤੀ ਕਰਨ ਵਾਲਾ ਇਸ ਦਾ ਪਾਠ ਕਰੇ ਤਾਂ ਖੇਤੀ ਬਹੁਤ ਫਲੇ, ਵਕਤ ਸਿਰ ਮੀਂਹ ਪਵੇ, ਲਾਭ ਹੋਵੇ।

ਇਸੇ ਪੁਸਤਕ ਵਾਂਗੂੰ ਹੀ ਜਪੁ ਜੀ ਸਾਹਿਬ ਦਾ ਇਕ ਟੀਕਾ ਮਿਲਦਾ ਹੈ, ਜਿਸ ਵਿਚ ਬਾਣੀ ਦੀ ਹਰ ਪਉੜੀ ਦੇ ਮਗਰੋਂ ਉਹਦੀ ਵਿਧੀ ਲਿਖੀ ਹੋਈ ਹੈ, ਇਹ ਟੀਕਾ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਬਜ਼ਾਰ ਮਾਈ ਸੇਵਾਂ ਦਾ ਛਾਪਿਆ ਹੋਇਆ ਹੈ। ਉਤੇ ਲਿਖਿਆ ਹੋਇਆ ਹੈ....... "ਟੀਕਾਕਾਰ ਭਾਈ ਮਨੀ ਸਿੰਘ ਜੀ ਪ੍ਰਸਿੱਧ ਗਿਆਨੀ"।

ਪਰ ਜਿਹੜਾ ਟੀਕਾ ਜਪੁ ਜੀ ਸਾਹਿਬ ਦਾ ਗਿਆਨ ਰਤਨਾਵਲੀ ਵਿਚ ਹੈ, ਉਹ ਇਸ ਟੀਕੇ ਨਾਲੋਂ ਬਿਲਕੁਲ ਅੱਡ ਹੈ। ਇਸ ਲਈ ਇਹ ਪ੍ਰਤੱਖ ਹੈ ਭਗਤ ਰਤਨਾਵਲੀ ਤੇ ਗਿਆਨ ਰਤਨਾਵਲੀ ਦਾ ਕਰਤਾ ਕੋਈ ਹੋਰ ਹੈ ਤੇ ਸਰਧਾ ਪੂਰਨ ਤੇ ਜਪੁ ਜੀ ਸਟੀਕ ਦਾ ਕਰਤਾ ਕੋਈ ਹੋਰ।

ਹੇਠਾਂ ਅਸੀਂ ਜਪੁ ਜੀ ਸਟੀਕ ਵਿਚੋਂ ਇਕ ਦੋ ਉਦਾਹਰਣਾਂ ਦਿੰਦੇ ਹਾਂ ਅਤੇ ਨਾਲ ਹੀ ਗਿਆਨ ਰਤਨਾਵਲੀ ਵਿਚੋਂ ਵੀ ਉਨ੍ਹਾਂ ਪਉੜੀਆਂ ਦੀਆਂ ਉਦਾਹਰਣਾਂ ਦਿੰਦੇ ਹਾਂ। ਪਾਠਕ ਆਪੇ ਹੀ ਫ਼ਰਕ ਨੂੰ ਅਨੁਭਵ ਕਰ ਲਵੇਗਾ :—

ਥਾਪਿਆ ਨ ਜਾਇ ਕੀਤਾ ਨ ਹੋਇ॥
ਆਪੇ ਆਪਿ ਨਿਰੰਜਨ ਸੋਇ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ॥
ਨਾਨਕ ਗਾਵੀਐ ਗੁਣੀ ਨਿਧਾਨੁ॥
ਗਾਵੀਐ ਸੁਣੀਐ ਮਨਿ ਰਖੀਐ ਭਾਉ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨਾ ਜਾਈ॥

ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੫॥

ਵਾਹਿਗੁਰੂ ਕਿਸੇ ਦਾ ਪੁਤ ਜਾਂ ਚੇਲਾ ਨਹੀਂ, ਆਪਣੇ ਆਪ ਹੀ ਮਾਇਆ ਤੋਂ ਰਹਿਤ ਹੈ। ਜਿਸ ਨੇ ਸੇਵਿਆ ਹੈ, ਉਸ ਨੇ ਮਾਨ ਪਾਇਆ ਹੈ। ਐਸੇ ਗੁਣਾਂ ਦੇ ਸਮੁੰਦਰ ਨੂੰ ਸਦਾ ਗਾਵੀਏ। ਮਹਾਤਮਾ ਤੋਂ ਸੁਣ ਕੇ ਮਨ ਵਿਚ ਵਸਾਇਆਂ ਗਿਆਨ ਹੁੰਦਾ ਹੈ। ਤਦ ਦੁਖਾਂ ਦਾ ਨਾਸ ਹੋ ਕੇ ਸੁਖ ਪਾਈਦਾ ਹੈ। ਸਦਾ ਹੀ ਕਦੇ ਗੁਰਮੁਖ ਸ਼ਬਦ ਕਦੇ ਵਿਦਿਆ ਕਦੇ ਸਮਾਧੀ ਨਾਲ ਜੁੜਦੇ ਹਨ। ਗੁਰੂ ਸ਼ਿਵ ਵਿਸ਼ਨੂ ਬ੍ਰਹਮਾ ਤੇ ਪਾਰਬਤੀ ਸੁਰਸੁਤੀ ਲਛਮੀ ਰੂਪੀ ਵੀ ਭਾਸਦੇ ਹਨ, ਜੇ ਮੈਂ ਜਾਣਾਂ ਤੇ ਆਖਾਂ ਨਾ ਵਡਿਆਈ ਆਖੀ ਨਹੀਂ ਜਾਂਦੀ ਗੁਰੂ ਜੀ। ਗੁਰਾਂ ਨੇ ਇਕ ਗਲ ਦਸ ਦਿਤੀ ਹੈ, ਸਾਰੇ ਜੀਵਾਂ ਦਾ ਇਕੋ ਦਾਤਾ ਹੈ, ਕਦੇ ਮੈਨੂੰ ਵਿਸਰ ਨਾ ਜਾਏ॥ ੫॥

ਇਹ ਪਉੜੀ ਸਾਰੀ ਜਪਣੀ ਸੋਮਵਾਰ ਤੋਂ ਸੈਂਤੀ ਦਿਨਾਂ ਮੇਂ ਇਕ ਹਜ਼ਾਰ, ਵੈਰੀ ਵਸ ਹੋਵੇ।
(ਜਪੁਜੀ ਸਟੀਕ)

ਸ੍ਰੀ ਬਾਬਾ ਜੀ ਬੋਲਤੇ ਭਏ ਕਿ ਵਾਹਿਗੁਰੂ ਜੋ ਹੈ ਕਿਸੇ ਦਾ ਥਾਪਿਆ ਹੋਇਆ ਨਹੀਂ ਅਰ ਨਾ ਕਿਸੇ ਦਾ ਕੀਤਾ ਹੋਇਆ ਹੈ। ਕਯੋਂਕਿ ਉਸ ਜਿਹਾ ਕੋਈ ਹੋਵੇ ਤਾਂ ਉਸ ਨੋਂ ਥਾਪੇ ਉਹ ਤਾਂ ਆਪੇ ਆਪ ਹੈ ਅਰ ਮਾਇਆ ਦੀ ਉਪਾਧ ਤੋਂ ਰਹਿਤ ਹੈ ਅਥਵਾ ਸਰਬ ਦਾ ਆਪਣਾ ਆਪ ਓਹੀ ਹੈ ਅਰ ਜਿਸ ਨੇ ਓਸਦੀ ਸੇਵਾ ਕੀਤੀ ਹੈ ਓਸ ਨੂੰ ਹੀ ਮਾਨ ਅਤੇ ਵਡਿਆਈਆਂ ਮਿਲਦੀਆਂ ਹੈਨ। ਤਾਂਤੇ ਐਸਾ ਜੋ ਗੁਣਾ ਦੀ ਨਿਧ ਹੈ ਤਿਸ ਨੂੰ ਸੇਵਿਆ ਚਾਹੀਦਾ ਹੈ, ਪਰ ਸੇਵਾ ਦੇ ਤੀਨ ਗੁਣ ਕਹੇ ਹਨ ਕਿ ਗਾਵਣਾ ਅਰ ਸ਼ੁਣਨਾ ਅਰ ਨਿੱਧਿਯਾਸਨ ਕਰਨਾ ਅਰ ਮਨ ਮੇਂ ਭਾਉ ਰਖਣਾ ਤਾਂ ਜਿਤਨੇ ਦੁਖੁ ਹੈਨ ਸੋ ਨਾਸ ਹੋ ਜਾਂਦੇ ਹੈਨ ਅਰ ਗਾਵਣਾਂ ਸੁਖਾਂ ਦੇ ਘਰ ਵਿਚ ਲੈ ਜਾਂਦਾ ਹੈ ਅਰ ਗੁਰ ਜੋ ਹੈਨ ਅਕਾਲ ਪੁਰਖ ਸੋ ਉਸ ਦੇ ਮੁਖ ਥੀਂ ਨਾਮ ਹੋਇਆ ਹੈ 'ਓਅੰਕਾਰ' ਤਾਂ ਤੇ ਗੁਰਾਂ ਦੇ ਮੁਖ ਦੇ ਨਾਮ ਥੀਂ ਹੀ ਬ੍ਰਹਮੇ ਨੇ ਚਾਰ ਵੇਦ ਕੀਤੇ ਹਨ ਅਰ ਗੁਰਾਂ ਦੇ ਮੁਖਾਗਰ ਦੇ ਜੋ ਵਾਕ ਹੈਨ ਸੋ ਸਾਰੇ ਜਗਤ ਵਿਚ ਸਮਾਇ ਰਹੇ ਹੈਨ, ਅਰ ਸਾਰੇ ਜਗਤ ਦੀ ਉਤਪਤੀ ਭੀ ਓਅੰਕਾਰ ਕਰਕੇ ਹੋਈ ਹੈ ਅਰ ਉਧਾਰ ਭੀ ਓਅੰਕਾਰ ਕਰਕੇ ਹੋਤਾ ਹੈ ਅਤੇ ਓਅੰਕਾਰ ਦੀ ਧੁਨਿ ਥੀਂ ਈਸ਼ਰ ਜੋ ਸ਼ਿਵ ਹੈ ਸੋ ਹੋਇਆ ਹੈ ਤਾਂ ਸਿਧਾਂ ਪੁਛਿਆ ਤੁਸੀ ਗੋ ਕਿਸਨੋਂ ਕਹਿੰਦੇ ਹੋ, ਤਾਂ ਬਾਬੇ ਕਿਹਾ ਗੋ ਪ੍ਰਿਥਮੀ ਦਾ ਨਾਮ ਭੀ ਹੈ ਅਰ ਗੋ ਇੰਦ੍ਰੀਆਂ ਦਾ ਨਾਮ ਭੀ ਹੈ ਅਰ ਗੋ ਗਊਆਂ ਦਾ ਨਾਉਂ ਭੀ ਹੈ ਅਰ ਗੋ ਵੇਦਾਂ ਦਾ ਨਾਉਂ ਭੀ ਹੈ

ਅਰ ਗੋ ਬਾਣੀ ਦਾ ਨਾਉਂ ਭੀ ਹੈ ਤਾਂ ਤੇ ਜੋ ਸਭਨਾਂ ਦੀ ਰਖਿਆ ਕਰੇ ਸੋ ਗੋਰਖ ਕਹੀਤਾ ਹੈ ਅਰ ਓਸ ਓਅੰਕਾਰ ਦੀ ਧੁਨਿ ਥੋਂ ਹੀ ਬ੍ਰਹਮਾ ਹੋਇਆ ਹੈ ਅਰ ਓਸੇ ਓਅੰਕਾਰ ਦੀ ਧੁਨਿ ਤੋਂ ਮਾਇਆ ਲਛਮੀ ਹੋਈ ਹੈ ਸੋ ਓਸ ਪਾਰਬਤੀ ਕਾ ਰੂਪ ਧਾਰਿਆ ਹੈ ਅਰ ਫੇਰ ਮਹਾਰਾਜ ਆਗਿਆ ਕਰੀ ਕਿ ਜੋ ਏਸ ਨੋਂ ਵਰੋ ਤਾਂ ਓਨ੍ਹਾਂ ਕਿਹਾ ਅਸੀਂ ਮਾਤਾ ਨੂੰ ਕਿਉਂ ਕਰ ਵਰੀਏ ਤਾਂ ਫਿਰ ਮਾਇਆ ਨੇ ਤ੍ਰੈ ਰੂਪ ਧਾਰੇ ਜੋ ਸਾਵ੍ਰਿਤੀ ਰੂਪ ਧਾਰ ਕੇ ਬ੍ਰਹਮੇ ਨੂੰ ਵਰਿਆ ਅਰ ਲਛਮੀ ਰੂਪ ਧਾਰ ਕੇ ਵਿਸ਼ਨੂ ਨੂੰ ਵਰਿਆ, ਤਾਂ ਸਿਧਾਂ ਪੁਛਿਆ ਤੁਸਾਂ ਗੁਰ ਬ੍ਰਹਮੇ ਨੂੰ ਕਹਿਆ ਕਿ ਪਾਰਬਤੀ ਨੂੰ ਕਹਿਆ ਹੈ ਤਾਂ ਬਾਬੇ ਨੇ ਕਹਿਆ ਕਿ ਜੈਸੇ ਦੀਵਾ ਬਾਲ ਕਰ ਦਲੀਜ਼ ਦੇ ਵਿਚ ਰਖੀਦਾ ਹੈ ਤਾਂ ਅੰਦਰ ਭੀ ਪ੍ਰਕਾਸ਼ ਕਰਦਾ ਹੈ ਤੇ ਬਾਹਰ ਭੀ ਪ੍ਰਕਾਸ਼ ਕਰਦਾ ਹੈ ਤੈਸੇ ਛੰਦ ਦੀ ਧਾਰਨਾ ਵਾਸਤੇ ਇਕ ਜਗਾਂ ਗੁਰ ਕਹਿਆ ਹੈ, ਸੋ ਬ੍ਰਹਮੇ ਨੂੰ ਭੀ ਪ੍ਰਕਾਸ਼ ਕਰਦਾ ਹੈ ਅਰ ਪਾਰਬਤੀ ਮਾਈ ਨੂੰ ਭੀ ਪ੍ਰਕਾਸ਼ ਕਰਦਾ ਹੈ। ਅਰ ਦੂਜਾ ਅਰਥ ਇਸ ਦਾ ਇਹ ਹੈ ਕਿ ਗੁਰਮੁਖ ਜੋ ਹੈਨ, ਸੋ ਨਾਦ ਜੋ ਕੀਰਤਨ ਦੀਆਂ ਧੁਨਾ ਹੈਨ ਸੋ ਕਿਸੇ ਸਮੇਂ ਤਿਸ ਵਿਚ ਪਰਚੇ ਰਹਿੰਦੇ ਹਨ ਅਰ ਕਿਸੇ ਸਮੇਂ ਵੇਦਾਂ ਦਾ ਪਰਚਾਰ ਕਰਦੇ ਹਨ ਅਰ ਕਿਸੇ ਸਮੇਂ ਸਮਾਧ ਲਾਇ ਕੇ ਸਮਾਇ ਰਹਿੰਦੇ ਹੈਨ, ਤਾਂ ਓਨ੍ਹਾਂ ਕਹਿਆ ਓਨ੍ਹਾ ਦਾ ਗੁਰ ਕਉਣ ਹੈ ਤਾਂ ਬਾਬੇ ਕਹਿਆ ਸ਼ਿਵ ਦੇ ਉਪਾਸ਼ਕੀ ਸਮਾਧ ਲਾਂਵਦੇ ਹਨ ਅਤੇ ਵਿਸ਼ਨੂ ਦੇ ਉਪਾਸ਼ਕੀ ਕੀਰਤਨ ਕਰਦੇ ਹਨ ਅਰ ਬ੍ਰਹਮੇ ਦੇ ਉਪਾਸ਼ਕੀ ਵੇਦ ਪੜ੍ਹਦੇ ਹਨ ਅਰ ਪਾਰਬਤੀ ਦੇ ਉਪਾਸ਼ਕੀ ਦਾਨ ਪੁਨ ਕਰਦੇ ਹਨ, ਤਾਂ ਸਿਧਾਂ ਕਹਿਆ ਜਿਸ ਤੋਂ ਇਹ ਤਿੰਨੇ ਹੋਏ ਹਨ ਤਿਸ ਦਾ ਸਾਨੂੰ ਦਸੋ, ਤਾਂ ਬਾਬੇ ਆਖਿਆ ਜੇ ਮੈਂ ਜਾਣਦਾ ਹੋਵਾਂ ਤਾਂ ਆਖਾਓ ਨਾ ਤਾਂ ਸਿਧਾਂ ਕਹਿਆ ਤੈਥੋਂ ਕੁਛ ਛਿਪਿਆ ਹੋਇਆ ਭੀ ਹੈ, ਤਾਂ ਬਾਬੇ ਆਖਿਆ ਉਹ ਜੋ ਨਿਰਗੁਣ ਹੈ ਅਰ ਜਾਣਨ ਵਿਚ ਆਂਵਦਾ ਹੈ ਤੇ ਕਹਿਣ ਵਿਚ ਨਹੀਂ ਆਂਵਦਾ ਸੋ ਹੇ ਗੁਰਹੋ ਮੈਨੂੰ ਇਕ ਬੂਝ ਦੇਵੋ ਕਿ ਸਭਨਾਂ ਜੀਆਂ ਦਾ ਇਕ ਦਾਤਾ ਹੈ ਸੋ ਮੈਥੋਂ ਵਿਸਰਹਿ ਨਹੀਂ ਅਥਵਾ ਸਤਿਗੁਰਾਂ ਨੇ ਮੁਝੇ ਇਹ ਬੂਝ ਦਿਤੀ ਹੈ ਜੋ ਮੈਂ ਨਾਮ ਨਹੀਂ ਵਿਸਾਰਦਾ॥ ੫॥

(ਗਿਆਨ ਰਤਨਾਵਲੀ)

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥
ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥
ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥
ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੬॥

ਤੀਰਥਾਂ ਤੇ ਤਾਂ ਨਾਈਏ ਜੇ ਤਿਸ ਨੂੰ ਚੰਗੇ ਲਗੀਏ, ਨਹੀਂ ਤੇ ਨਾਣ੍ਹਾ ਕਿਸ ਕੰਮ ਹੈ। ਜਿਤਨੀ ਸ੍ਰਿਸ਼ਟੀ ਇਸ ਦੀ ਹੈ ਬਿਨਾਂ ਭਾਗਾਂ ਤੋਂ ਕੋਈ ਕੀ ਲੈ ਸਕਦਾ ਹੈ। ਬੁਧ ਵਿਚ ਵੈਰਾਗ ਬਿਬੇਕ ਗਿਆਨ ਹੁੰਦਾ ਹੈ ਜੇ ਗੁਰੂ ਜੀ ਸਿਖਯ ਸੁਣੀਏ ਤਾਂ। ਗੁਰਾਂ ਨੇ ਇਕ ਗਲ ਦਸ ਦਿਤੀ ਹੈ। ਸਾਰੇ ਜੀਵਾਂ ਦਾ ਇਕ ਦਾਤਾ ਮੈਨੂੰ ਵਿਸਰ ਨਾ ਜਾਏ॥ ੬॥

ਇਹ ਪਉੜੀ ਜਪਣੀ ਐਤਵਾਰ ਤੋਂ ਸਤ ਹਜ਼ਾਰ ਇਕੀ ਦਿਨਾਂ ਮੇਂ ਮਧਯਾਨ ਸਮੇਂ ਸਰਬ ਤੀਰਥ ਦਾ ਫਲ ਹੋਵੇ। (ਜਪੁਜੀ ਸਟੀਕ)

ਤਾਂ ਸਿਧਾਂ ਨੇ ਕਹਿਆ ਸੁਣੋ ਮਹਾਰਾਜ ਜੀ ਅਸੀਂ ਤਾਂ ਸਭਨਾ ਤੀਰਥਾਂ ਦੇ ਇਸ਼ਨਾਨ ਕਰ ਆਵਦੇ ਹਾਂ ਤਾਂ ਅਸੀਂ ਸੁਮੇਰ ਪਰਬਤ ਪਰ ਆਇ ਆਸਨ ਕਰਦੇ ਹਾਂ ਸੋ ਤੁਧ ਭੀ ਤੀਰਥਾਂ ਦਾ ਇਸ਼ਨਾਨ ਕੀਤਾ? ਤਾਂ ਬਾਬੇ ਕਹਿਆ ਜੋ ਵਾਹਿਗੁਰੂ ਦਾ ਭਾਣਾ ਮੰਨਦਾ ਹੈ ਸੋ ਸਭੇ ਤੀਰਥ ਤਿਸਦੇ ਵਿਚ ਵਸਦੇ ਹਨ ਤੇ ਜੇ ਭਾਣਾ ਨਾ ਮੰਨੀਏ ਤਾਂ ਤੀਰਥਾਂ ਨੂੰ ਨਾਇ ਕੇ ਕਿਆ ਕਰਨਾ ਹੈ ਅਰ ਸ੍ਰਿਸ਼ਟ ਵਿਚ ਜਿਤਨੇ ਪਦਾਰਥ ਹੋਏ ਹਨ ਸੋ ਆਪੋ ਆਪਣੇ ਕਰਮਾਂ ਦੇ ਅਨੁਸਾਰ ਮਿਲਦੇ ਹਨ ਅਰ ਏਹ ਜੋ ਗੁਰਾਂ ਦੀ ਮੱਤ ਹੈ ਸੋ ਸੁਚੇ ਮੋਤੀ ਤੇ ਮਾਣਕ ਹੈਨ ਤਾਂ ਤੇ ਇਹ ਭੀ ਵਚਨ ਸੁਣ ਕੇ ਮੰਨੇ ਅਰ ਸਤਿਗੁਰਾਂ ਦੇ ਅਗੇ ਅਰਦਾਸ ਕਰੇ ਜੋ ਮੈਨੂੰ ਇਹ ਬੂਝ ਦੇਵੋ ਕਿ ਸਭਨਾ ਜੀਆਂ ਦਾ ਇਕ ਦਾਤਾ ਹੈ ਸੋ ਮੈਥੋਂ ਵਿਸਰੇ ਨਹੀਂ॥ ੬॥

(ਗਿਆਨ ਰਤਨਾਵਲੀ)

8

# ਭਾਈ ਮਨੀ ਸਿੰਘ ਜੀ ਦੀ ਇਕ ਚਿੱਠੀ

ਹੇਠਾਂ ਅਸੀਂ ਭਾਈ ਮਨੀ ਸਿੰਘ ਜੀ ਦੀ ਇਕ ਚਿੱਠੀ ਦੀ ਨਕਲ ਦਿੰਦੇ ਹਾਂ :—

॥ ੧ੳ ਅਕਾਲ ਸਹਾਏ॥

ਪੂਜ ਮਾਤਾ ਜੀ ਦੇ ਚਰਨਾ ਪਰ ਮਨੀ ਸਿੰਘ ਕੀ ਡੰਡੋਤ ਬੰਦਨਾ ਬਹੁਰੋ ਸਮਾਚਾਰ ਵਾਚਨਾ ਕਿ ਇਕ ਇਧਰ ਆਉਨ ਤੇ ਸਾਡਾ ਸਰੀਰ ਵਾਯੂ ਦਾ ਅਧਕ ਵਿਕਾਰੀ ਹੋਇ ਗਿਆ ਹੈ॥ ਸੁਅਸਤ ਨਹੀਂ ਰਹਿਆ॥ ਤਾਪ ਕੀ ਕਥਾ ਦੋ ਬਾਰੀ ਸੁਨੀ॥ ਪਰ ਮੰਦਰ ਕੀ ਸੇਵਾ ਮੇ ਕੋਈ ਆਲਕ ਨਾਹੀ॥ ਦੇਸ ਵਿਚਿ ਖਾਲਸੇ ਦਾ ਬਲ ਛੂਟ ਗਇਆ ਹੈ॥ ਸਿੰਘ ਪਰਬਤਾ ਬਬਾਨਾ ਵਿਚਿ ਜਾਇ ਬਸੇ ਹੈਨ॥ ਮਲੇਛੋਂ ਕੀ ਦੇਸ ਮੇ ਦੋਹੀ ਹੈ। ਬਸਤੀ ਮੇਂ ਬਾਲਕ ਜੁਵਾਂ ਇਸਤਰੀ ਸਲਾਮਤ ਨਾਹੀ॥ ਮੁਛ ਮੁਛ ਕਰ ਮਾਰਦੇ ਹੈਨ। ਗੁਰੂ ਦਰੋਹੀ ਬੀ ਉਨਾ ਦੇ ਸੰਗੁ ਮਿਲਿ ਗਏ ਹੈਨ॥ ਹੰਦਾਲੀਏ ਮਿਲਿ ਕਰ ਮੁਖਬਰੀ ਕਰਦੇ ਹੈਨ॥ ਸਬੀ ਚਕੁ ਛੋੜ ਗਏ ਹੈਨ। ਮੁਤਸਦੀ ਭਾਗ ਗਏ ਹੈਨ। ਸਾਡੇ ਪਰਮ ਭੀ ਤੋ ਆਕਾਲ ਕੀ ਰੱਛਾ ਹੈ। ਕਲ ਕੀ ਖਬਰ ਨਾਹੀ। ਸਾਹਿਬਾ ਦੇ ਹੁਕਮ ਅਟਲ ਹੈਨ॥ ਬਿਨੋਦ ਸਿੰਘ ਦੇ ਪੁਤਰੇਲੇ ਦਾ ਹੁਕਮ ਸਤ ਹੋਇ ਗਇਆ ਹੈ। ਪੋਥੀਆਂ ਜੋ ਝੰਡਾ ਸਿੰਘ ਹਾਥਿ ਭੇਜੀ ਥੀ ਉਨਾ ਵਿਚਿ ਸਾਹਿਬਾਂ ਦੇ ੩੦੩ ਚਰਿਤ੍ਰ ਉਪਖਿਆਨ ਦੀ ਪੋਥੀ ਜੋ ਹੈ ਸੋ ਸੀਹਾਂ ਸਿੰਘ ਨੂੰ ਮਹਿਲ ਵਿਚਿ ਦੇਨਾ ਜੀ। ਨਾਮ ਮਾਲਾ ਕੀ ਪੋਥੀ ਦੀ ਖਬਰੁ ਅਬੀ ਮਿਲੀ ਨਹੀਂ॥ ਕਰਿਸਨਾਵਤਾਰ ਪੂਰਬਾਰਧ ਤੋਂ ਮਿਲਾ। ਉਤਾਰਧ ਨਾਹੀ॥ ਜੋ ਮਿਲਾ ਅਸੀਂ ਭੇਜ ਦੇਵਾਂਗੇ॥ ਦੇਸ ਵਿਚਿ ਗੋਗਾ ਹੈ ਕਿ ਬੰਦਾ ਬੰਧਨ ਮੁਕਤ ਹੋਏ ਭਾਗ ਗਇਆ ਹੈ। ਸਾਹਿਬ ਬਾਹੁੜੀ ਕਰਨਗੇ॥ ਤੋਲ ਪ੍ਰ ਸੋਨਾ ਸਹਿਬਜਾਦੇ ਕੀ ਘਰਨੀ ਕੇ ਆਭੂਖਨ ਲਈ ਗੁਰੂ ਕਿਆ ਖੰਡੂਰ ਸੇ ਭੇਜਾ ਹੈ। ੧੭ ਰਜਤਪਨ ਬੀ ਝੰਡਾ ਸਿੰਘ ਸੇ ਭਰ ਪਾਨੇ। ਪੰਜ ਰਜਤਪਨ ਇਸੇ ਤੋਸਾ ਦੀਆ॥ ਇਸ ਨੂੰ ਬਦਰਕਾ ਬੀ

ਹੈ। ਇਸ ਸੇ ਉਠਿ ਜਾਵੇਗਾ। ਮੁਸਤਦੀਓ ਨੇ ਹਿਸਾਬ ਨਹੀਂ ਦੀਆ ਜੋ ਦੇਂਦੇ ਤਾਂ ਬੜੇ ਸ਼ਹਿਰ ਸੇ ਹੁੰਡੀ ਕਰਾਇ ਭੇਜਦੇ। ਅਸਾਡੇ ਸਰੀਰ ਦੀ ਰਛਿਆ ਰਹੀ ਤਾਂ ਕੁਆਰ ਦੇ ਮਹੀਨੇ ਆਵਾਂਗੇ। ਮਿਤੀ ਵੈਸਾਖੁ ੨੨॥ ਦਸਖਤ ਮਨੀ ਸਿੰਘ। ਗੁਰੂ ਚਕੁ ਬੁੰਗਾ॥ ਜੁਆਬ ਪੋਰੀ ਮੈ॥'

ਇਹ ਚਿੱਠੀ ਭਾਈ ਮਨੀ ਸਿੰਘ ਜੀ ਨੇ ਅੰਮ੍ਰਿਤਸਰ ਤੋਂ ਦਿੱਲੀ ਮਾਤਾ ਸੁੰਦਰੀ ਜੀ ਨੂੰ ਲਿਖੀ। ਇਸ ਚਿੱਠੀ ਦਾ ਬਲਾਕ 'ਟ੍ਰੰਪ' ਜ਼ ਟ੍ਰਾਂਸਲੇਸ਼ਨ ਆਫ਼ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਜਿਹੜਾ ਗਿਆਨੀ ਹਰਨਾਮ ਸਿੰਘ 'ਬਲਭ' ਨੇ ਪ੍ਰਕਾਸ਼ਤ ਕੀਤਾ ਹੈ ਵਿਚ ਛਪਿਆ ਹੋਇਆ ਹੈ।

ਇਸ ਚਿੱਠੀ ਦੀ ਲਿਖਣ ਸ਼ੈਲੀ ਨੂੰ ਜਦੋਂ ਅਸੀਂ 'ਗਿਆਨ ਰਤਨਾਵਲੀ' ਤੇ 'ਭਗਤ ਰਤਨਾਵਲੀ' ਦੀ ਸ਼ੈਲੀ ਨਾਲ ਮਿਲਾਉਂਦੇ ਹਾਂ ਬੜਾ ਹੀ ਫ਼ਰਕ ਪ੍ਰਤੀਤ ਹੁੰਦਾ ਹੈ। ਸਾਫ਼ ਨਜ਼ਰ ਆਉਂਦਾ ਹੈ ਕਿ ਚਿੱਠੀ ਦਾ ਲਿਖਾਰੀ ਤੇ ਬਾਕੀ ਦੋਹਾਂ ਪੁਸਤਕਾਂ ਦੇ ਲਿਖਾਰੀ ਵੱਖ ਵੱਖ ਹਨ।

9

# ਭਾਈ ਗੁਰਦਾਸ ਤੇ ਭਾਈ ਮਨੀ ਸਿੰਘ

ਭਾਈ ਮਨੀ ਸਿੰਘ ਦੀਆਂ ਦੋਵੇਂ ਪੁਸਤਕਾਂ 'ਗਿਆਨ ਰਤਨਾਵਲੀ' ਤੇ 'ਭਗਤ ਰਤਨਾਵਲੀ' ਭਾਈ ਗੁਰਦਾਸ ਦੀਆਂ ਵਾਰਾਂ ਦੇ ਟੀਕੇ ਹਨ। ਕਈ ਵਾਰੀ ਭਾਈ ਮਨੀ ਸਿੰਘ ਨੂੰ ਦੂਜਾ ਭਾਈ ਗੁਰਦਾਸ ਕਿਹਾ ਜਾਂਦਾ ਹੈ। ਭਾਈ ਗੁਰਦਾਸ ਇਕ ਕਵੀ ਸੀ ਤੇ ਭਾਈ ਮਨੀ ਸਿੰਘ ਇਕ ਲਿਖਾਰੀ। ਦੋਹਾਂ ਗੁਰਮਤਿ ਨੂੰ ਖੋਲ੍ਹ ਕੇ ਬਿਆਨ ਕੀਤਾ ਹੈ। 'ਗਿਆਨ ਰਤਨਾਵਲੀ' ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਟੀਕਾ ਹੈ ਤੇ 'ਭਗਤ ਰਤਨਾਵਲੀ' ਯਾਰਵੀਂ ਵਾਰ ਦਾ।

ਭਾਈ ਗੁਰਦਾਸ ਦੀ ਬਾਣੀ ਨਾ ਕੇਵਲ ਉਪਰ ਲਿਖੀਆਂ ਦੋਹਾਂ ਪੁਸਤਕਾਂ ਦੇ ਜਨਮ ਦਾ ਕਾਰਣ ਹੈ ਸਗੋਂ 'ਗੁਰ ਬਿਲਾਸ' ਛੇਵੀਂ ਪਾਤਸ਼ਾਹੀ ਦਾ ਵੀ। ਪਹਿਲੀ ਵਾਰ ਵਿਚੋਂ ਛੇਵੀਂ ਪਾਤਸ਼ਾਹੀ ਸਬੰਧੀ ਪਉੜੀ ਸੁਣਕੇ ਭਗਤ ਸਿੰਘਾਂ ਦੇ ਮਨ ਵਿਚ ਸੰਸਾ ਉਠਦਾ ਹੈ ਕਿ ਪੰਜਵੇ ਪਾਤਸ਼ਾਹ ਤਕ ਤਾਂ ਸਤਿਗੁਰੂ ਸ਼ਾਂਤਮਈ ਰਹੇ ਹਨ ਪਰ ਛੇਵੀਂ ਪਾਤਸ਼ਾਹੀ ਨੂੰ ਤਲਵਾਰ ਕਿਉਂ ਚੁੱਕਣੀ ਪਈ ਇਸ ਸੰਸੇ ਦਾ ਉੱਤਰ ਭਾਈ ਮਨੀ ਸਿੰਘ ਜੀ ਛੇਵੀਂ ਪਾਤਸ਼ਾਹੀ ਦੀ ਜੀਵਨੀ ਰਾਹੀਂ ਦਿੰਦੇ ਹਨ।

ਭਾਈ ਗੁਰਦਾਸ ਨੇ ਆਪਣੇ ਵਿਚਾਰਾਂ ਨੂੰ ਕਵਿਤਾ ਵਿਚ ਗੁੰਦਿਆ ਹੈ, ਇਸ ਲਈ ਉਨ੍ਹਾਂ ਦੇ ਪ੍ਰਗਟਾਉ ਵਿਚ ਸੰਜਮ ਹੈ। ਕਈ ਵਾਰ ਬਹੁਤ ਸੰਜਮ ਹੋਣ ਕਰਕੇ ਕਈ ਗੱਲਾਂ ਗੁਰਸਿੱਖਾਂ ਨੂੰ ਸਪਸ਼ਟ ਨਾ ਹੋਈਆਂ। ਇਸ ਲਈ ਉਨ੍ਹਾਂ ਨੇ ਗੁਰਮੁਖਾਂ ਕੋਲੋਂ ਸਮਝਣ ਦਾ ਯਤਨ ਕੀਤਾ। ਭਾਈ ਮਨੀ ਸਿੰਘ ਦੀਆਂ ਪੁਸਤਕਾਂ ਸਮਝਾਉਣ ਦੇ ਯਤਨ ਹਨ। ਗੁਰਸਿੱਖਾਂ ਦੇ ਮਨ ਵਿਚ ਕਈ ਸੰਸੇ ਉਠਦੇ ਸਨ, ਇਸ ਲਈ ਉਨ੍ਹਾਂ ਸੰਸਿਆਂ ਦਾ ਉੱਤਰ ਗੁਰਮੁਖਾਂ ਨੂੰ ਦੇਣਾ ਪੈਂਦਾ ਸੀ। ਭਾਈ ਮਨੀ ਸਿੰਘ ਦੀਆਂ ਪੁਸਤਕਾਂ ਵਿਚ ਗੁਰਸਿੱਖਾਂ ਦੇ ਕਈ ਸੰਸਿਆਂ ਦਾ ਉੱਤਰ ਦਿਤਾ ਗਿਆ ਹੈ। ਗੁਰਸਿੱਖਾਂ ਦੇ ਸੰਸਿਆਂ ਦਾ ਉੱਤਰ ਦੇਣ ਲਗਿਆ ਭਾਈ ਜੀ

ਨੂੰ ਹੋਰ ਵਿਸਥਾਰ ਵਿਚ ਜਾਣਾ ਪੈਂਦਾ ਸੀ, ਇਸ ਲਈ ਉਨ੍ਹਾਂ ਨੇ ਹਰ ਗੱਲ ਦਾ ਕਾਫ਼ੀ ਵਿਸਥਾਰ ਪੂਰਬਕ ਉੱਤਰ ਦਿਤਾ ਹੈ।

ਜਿਸ ਤਰ੍ਹਾਂ ਭਾਈ ਗੁਰਦਾਸ ਨੇ ਗੁਰਮਤਿ ਦੇ ਭਾਵਾਂ ਨੂੰ ਸਪਸ਼ਟ ਕਰਨ ਲਈ ਕਈ ਦ੍ਰਿਸ਼ਟਾਂਤ ਦਿਤੇ ਹਨ, ਇਵੇਂ ਹੀ ਭਾਈ ਮਨੀ ਸਿੰਘ ਜੀ ਨੇ ਵੀ ਕਈ ਦ੍ਰਿਸ਼ਟਾਂਤਾਂ ਰਾਹੀ ਆਪਣੇ ਭਾਵਾਂ ਨੂੰ ਸਿੱਧ ਕੀਤਾ ਹੈ। ਯਾਰਵੀਂ ਵਾਰ ਵਿਚ ਭਾਈ ਗੁਰਦਾਸ ਜੀ ਨੇ ਕੇਵਲ ਗੁਰਸਿੱਖਾਂ ਦੇ ਨਾਂ ਹੀ ਦਿਤੇ ਹਨ, ਉਨ੍ਹਾਂ ਦੀ ਰਹਿਣੀ ਬਹਿਣੀ ਤੇ ਚਾਨਣਾ ਨਹੀਂ ਪਾਇਆ। ਪਰ ਭਾਈ ਮਨੀ ਸਿੰਘ ਜੀ ਨੇ ਕੁਝ ਖੋਜ ਕਰਕੇ ਅਤੇ ਕੁਝ ਦਸਮ ਪਾਤਸ਼ਾਹ ਦੇ ਦਰਬਾਰ 'ਚੋਂ ਸੁਣ ਕੇ ਉਨ੍ਹਾਂ ਗੁਰਸਿੱਖਾਂ ਦੇ ਜੀਵਨ ਤੇ ਚਾਨਣਾ ਪਾਇਆ ਹੈ। ਭਾਈ ਮਨੀ ਸਿੰਘ ਜੀ ਨੇ ਦਸਮ ਪਾਤਸ਼ਾਹ ਦੀ ਖਾਸ ਰਸਨਾ ਤੋਂ ਵੀ ਬਹੁਤ ਕੁਝ ਸੁਣਿਆ, ਇਸ ਲਈ ਜੋ ਕੁਝ ਵੀ ਉਹ ਸਾਨੂੰ ਦੇ ਸਕੇ, ਇਤਿਹਾਸਕ ਦ੍ਰਿਸ਼ਟੀਕੋਣ ਤੋਂ ਖਾਸ ਮਹੱਤਤਾ ਰੱਖਦਾ ਹੈ।

ਭਾਈ ਗੁਰਦਾਸ ਨੂੰ ਤਾਂ ਪਹਿਲੇ ਛੇ ਗੁਰੂ ਸਾਹਿਬਾਨ ਸਬੰਧੀ ਹੀ ਗਿਆਨ ਹੋ ਸਕਦਾ ਸੀ, ਪਰ ਭਾਈ ਮਨੀ ਸਿੰਘ ਜੀ ਸਾਰੇ ਗੁਰੂ ਸਾਹਿਬਾਨ ਦੇ ਜੀਵਨ ਤੋਂ ਜਾਣੂੰ ਸਨ। ਦੋਹਾਂ ਨੇ ਗੁਰੂ ਸਾਹਿਬਾਨ ਦੇ ਨੇੜੇ ਰਹਿਕੇ ਪਰਮ ਗੁਰਸਿਖਾਂ ਵਾਲਾ ਜੀਵਨ ਬਤੀਤ ਕੀਤਾ। ਦੋਵੇਂ ਹੀ ਵਿਦਵਾਨ ਸਨ। ਭਾਈ ਮਨੀ ਸਿੰਘ ਜੀ ਵਾਰਤਕ ਲਿਖਾਰੀ ਹੋਣ ਕਰਕੇ ਆਪਣੇ ਗਿਆਨ ਨੂੰ ਸਵਿਸਥਾਰ ਪ੍ਰਗਟਾ ਸਕੇ ਹਨ।

ਭਾਈ ਗੁਰਦਾਸ ਜੀ ਨੇ ੩੯ ਜਾਂ ੪੦ ਵਾਰਾਂ ਲਿਖੀਆਂ, ਪਰ ਭਾਈ ਮਨੀ ਸਿੰਘ ਜੀ ਨੇ ਸਾਰਿਆਂ ਦੇ ਟੀਕੇ ਨਹੀਂ ਕੀਤੇ। ਇਹਦਾ ਕਾਰਨ ਇਹ ਹੈ ਕਿ ਉਹ ਇਨ੍ਹਾਂ ਦੋਹਾਂ ਵਾਰਾਂ ਦੇ ਟੀਕਿਆਂ ਵਿਚ ਹੀ ਗੁਰਮਤਿ ਨੂੰ ਚੰਗੀ ਤਰ੍ਹਾਂ ਖੋਲ੍ਹ ਕੇ ਪ੍ਰਗਟਾ ਗਏ ਹਨ। ਭਾਈ ਮਨੀ ਸਿੰਘ ਦੇ ਟੀਕੇ ਅਸਲ ਵਿਚ ਉਨ੍ਹਾਂ ਦੇ ਉਹ ਵਿਖਿਆਨ ਸਨ ਜਿਨ੍ਹਾਂ ਨੂੰ ਉਨ੍ਹਾਂ ਦੇ ਇਕ ਸੇਵਕ ਨੇ 'ਗਿਆਨ ਰਤਨਾਵਲੀ' ਤੇ 'ਭਗਤ ਰਤਨਾਵਲੀ' ਰਾਹੀਂ ਸੰਭਾਲਿਆ।

ਭਾਈ ਗੁਰਦਾਸ ਦੀਆਂ ਵਾਰਾਂ ਵਿਚ ਭਾਵਾਂ ਨੂੰ ਮੁੜ ਮੁੜ ਦੁਹਰਾਇਆ ਗਿਆ ਹੈ, ਇਵੇਂ ਹੀ ਭਾਈ ਮਨੀ ਸਿੰਘ ਜੀ ਦੇ ਵਿਚਾਰ ਉਨ੍ਹਾਂ ਦੀਆਂ ਪੁਸਤਕਾਂ ਵਿਚ ਦੁਹਰਾਏ ਗਏ ਹਨ।

ਮਿਸਾਲ ਦੇ ਤੌਰ ਤੇ 'ਗਿਆਨ ਰਤਨਾਵਲੀ' ਵਿਚ ਰਾਜੇ ਸ਼ਿਵਨਾਭ ਦੀ ਸਾਖੀ ਵਿਚ ਕਥਨ ਹੈ :—

'..... ਤਾਂ ਬਚਨ ਹੋਇਆ ਕਿ ਏਕ ਭਗਤ ਜੋਗ ਹੈ ਅਰ ਏਕ ਅਸ਼ਟਾਂਗ ਜੋਗ ਕਰਕੇ ਆਪਣੇ ਪ੍ਰਾਣਾਂ ਨੂੰ ਪ੍ਰਮੇਸ਼ਰ ਨਾਲ ਲਾਵਤੇ ਹੈਂ ਸੋ ਭੀ ਪ੍ਰਮੇਸ਼ਰ ਨੂੰ ਪ੍ਰਾਪਤ ਹੋਤੇ ਹੈਂ ਅਰ ਜੋ ਭਗਤਿ ਕਰਕੇ ਸੰਤਾਂ ਦੀ ਸੇਵਾ ਕਰਦੇ ਹੈਨ ਅਰ ਪ੍ਰਮੇਸ਼ਰ ਕੇ ਨਾਮ ਸਾਥ ਪ੍ਰੀਤ ਲਾਵਤੇ ਹਨ ਸੋ ਭੀ ਮੁਕਤ ਕੋ ਪ੍ਰਾਪਤ ਹੋਤੇ ਹਨ.......'

ਇਸੇ ਹੀ ਭਗਤ ਜੋਗ ਤੇ ਅਸ਼ਟਾਂਗ ਜੋਗ ਦਾ ਵਰਣਨ ਭਗਤ ਰਤਨਾਵਲੀ ਦੀ ਬਾਰ੍ਹਵੀਂ ਸਾਖੀ ਅਰਥਾਤ ਭਾਈ ਅਜਿੱਤੋਂ ਰੰਧਾਵੇ ਵਾਲੀ ਸਾਖੀ ਵਿਚ ਹੈ।

ਭਾਈ ਗੁਰਦਾਸ ਤੇ ਭਾਈ ਮਨੀ ਸਿੰਘ ਦੋਵੇਂ ਗਿਆਨੀ ਹਨ ਅਤੇ ਦੋਵੇਂ ਆਪਣਾ ਗਿਆਨ ਗੁਰਮਤਿ ਦੇ ਪ੍ਰਚਾਰ ਵੱਲ ਲਾਉਂਦੇ ਹਨ। ਹੇਠਾਂ ਅਸੀਂ ਭਾਈ ਗੁਰਦਾਸ ਦੀਆਂ ਦੋਹਾਂ ਵਾਰਾਂ ਚੋਂ ਇਕ ਇਕ ਪਉੜੀ ਲੈ ਕੇ ਭਾਈ ਮਨੀ ਸਿੰਘ ਦਾ ਟੀਕਾ ਵੀ ਨਾਲ ਦੇਂਦੇ ਹਾਂ ਜਿਸ ਤੋਂ ਪਾਠਕ ਜਾਚ ਸਕੇਗਾ ਕਿ ਕਿਵੇਂ ਭਾਈ ਮਨੀ ਸਿੰਘ ਜੀ ਭਾਈ ਗੁਰਦਾਸ ਦੇ ਭਾਵਾਂ ਨੂੰ ਸਵਿਸਥਾਰ ਪੇਸ਼ ਕਰ ਸਕੇ ਹਨ।

'ਕਲਜੁਗ ਬੋਧ ਅਵਤਾਰ ਹੈ ਬੋਧ ਅਬੋਧ ਨ ਦ੍ਰਿਸ਼ਟੀ ਆਵੈ।
ਕੋਇ ਨ ਕਿਸੈ ਵਰਜਈ ਸੋਈ ਕਰੈ ਜੋਈ ਮਨ ਭਾਵੈ।
ਕਿਸੈ ਪੁਜਾਈ ਸਿਲਾ ਸੁੰਨਿ ਕੋਈ ਗੋਰੀਂ ਮੜ੍ਹੀ ਪੁਜਾਵੈ।
ਤੰਤ੍ਰ ਮੰਤ੍ਰ ਪਾਖੰਡ ਕਰਿ ਕਲ੍ਹਾ ਕ੍ਰੋਧ ਬਹੁ ਵਾਦ ਵਧਾਵੈ।
ਆਪੋ ਧਾਪੀ ਹੋਇ ਕੇ ਨਯਾਰੇ ਨਯਾਰੇ ਧਰਮ ਚਲਾਵੈ।
ਕੋਈ ਪੂਜੇ ਚੰਦ ਸੂਰ ਕੋਈ ਧਰਤਿ ਅਕਾਸ਼ ਮਨਾਵੈ।
ਪਉਣ ਪਾਣੀ ਬੈਸੰਤਰੋ ਧਰਮਰਾਜ ਕੋਈ ਤ੍ਰਿਪਤਾਵੈ।
ਫੋਕਟ ਧਰਤੀ ਭਰਮਿ ਭੂਲਾਵੈ। ੧੮।

'ਤਾਂ ਭਾਈ ਜੀ ਨੇ ਕਹਿਆ ਕਿ ਸਤਜੁਗ ਮੇਂ ਚਾਰ ਅਵਤਾਰ ਹੋਏ ਹਨ, ਪਹਿਲਾ ਕੱਛ, ਦੂਜਾ ਮੱਛ, ਤੀਜਾ ਨਰ ਸਿੰਘ, ਚੌਥਾ ਬੈਰਾਹੁ ਅਰ ਚਾਰੇ ਪੈਰ ਧਰਮ ਕੇ ਹੂਏ ਹੈਂ ਪਹਿਲਾ ਸਤ, ਦੂਜਾ ਜੱਗ, ਤੀਜਾ ਤਪ, ਚੌਥਾ ਨਾਮ ਅਰ ਤ੍ਰੇਤੇ ਮੇਂ ਤੀਨ ਅਵਤਾਰ ਹੂਏ ਹੈਂ ਪਹਿਲਾ ਬਾਵਨ ਦੂਜਾ ਪਰਸ ਰਾਮ ਤੀਜਾ ਰਾਮ ਚੰਦ ਅਰ ਤੀਨੋਂ ਹੀ ਪੈਰ ਧਰਮ ਕੇ ਹੂਏ ਹੈਂ ਪਹਿਲਾ ਜੱਗ ਦੂਸਰਾ ਤਪ ਤੀਸਰਾ ਨਾਮ ਅਰ ਜੋ ਸਤ ਸੀ ਸੋ ਖੀਣ ਹੋ ਗਇਆ, ਅਰ ਦੁਆਪਰ ਮੇਂ ਦੋ ਅਵਤਾਰ ਹੂਏ ਹੈਂ ਪਹਿਲਾ ਸ੍ਰੀ ਕ੍ਰਿਸ਼ਨ ਦੂਸਰਾ ਬੋਧ ਅਰ ਦੋਇ ਪੈਰ ਧਰਮ ਕੇ ਭਏ ਜੋ ਪਹਿਲਾ ਤਪ ਦੂਸਰਾ ਨਾਮ, ਅਰ ਜੋ ਬੋਧ ਅਵਤਾਰ ਦੁਆਪਰ ਕਾ ਹੈ ਸੋ ਕਲਜੁਗ ਕੇ ਅੰਤ ਤਕ

ਅਰ ਨਿਹਕਲੰਕ ਅਵਤਾਰ ਹੋਣੇ ਤਕ ਵਰਤਦਾ ਹੈ ਅਰ ਧਰਮ ਕਾ ਪੈਰ ਭੀ ਇਕ ਰਹਿ ਜਾਤਾ ਹੈ ਅਰ ਏਹ ਜੋ ਨਾਮ ਹੈ ਸੋਈ ਨਿਹਕਲੰਕ ਕੇ ਹੂਏ ਭੀ ਨਿਹਕਲੰਕ ਕਾ ਮਿਤ੍ਰ ਹੋਇ ਵਰਤਤਾ ਹੈ ਅਰ ਬੋਧ ਜੋ ਕਹਿਤੇ ਹੈਂ ਸੋ ਅਬੋਧ ਕੋ ਕਹਿਤੇ ਹੈਂ ਭਾਵ ਇਹ ਕਿ ਅਗਯਾਨ ਕਰ ਭਗਵਤ ਕਾ ਗਯਾਨ ਨਹੀਂ ਹੋਤਾ ਅਰ ਜਿਸ ਕਾ ਸਰੂਪ ਮਨ ਕੇ ਸਮਝਣੇ ਮੇਂ ਅਰ ਇੰਦ੍ਰੀਆਂ ਕੇ ਦੇਖਣੇ ਮੇਂ ਨਾ ਆਵੇ ਜਗਤ ਉਸਕੋ ਜਗਨ ਨਾਥ ਕਾ ਸਰੂਪ ਕਰ ਜਾਣੇ ਹੈ, ਅਰ ਕਲਜੁਗ ਮੇਂ ਕੋਈ ਕਿਸੀ ਕੋ ਵਰਜੇ ਨਹੀਂ ਅਰ ਕਿਸੇ ਕਾ ਕੋਈ ਵਰਜਿਆ ਭੀ ਨਾ ਰਹੇ ਅਰ ਜੇ ਪੁਰਖ ਪ੍ਰਿਤਮਾ ਕੋ ਪੂਜੇ ਤਾਂ ਇਸਤ੍ਰੀ ਕਬਰਾਂ ਕੋ ਪੂਜੇ ਅਰ ਪੁਤ੍ਰ ਮੜੀਆਂ ਕੋ ਪੂਜੇ ਅਰ ਜੋ ਭਾਈ ਸਤਿਗੁਰਾਂ ਕੋ ਪੂਜੇ ਤਾਂ ਭੈਣ ਸਰਵਰ ਕੋ ਪੂਜੇ ਅਰ ਕੋਈ ਸੂਰਜ ਕੋ ਅਰ ਕੋਈ ਚੰਦ੍ਰਮਾ ਕੋ ਕੋਈ ਕਿਸੀ ਦੇਵਤਾ ਕੋ ਕੋਈ ਕਿਸੀ ਦੇਵਤਾ ਕੋ ਸੋ ਆਪੋ ਆਪਣਾ ਇਸ਼ਟ ਉਪਾਸ਼ਨਾ ਕਰਨ ਅਰ ਇਕਸੇ ਇਕਸੇ ਘਰ ਮੇਂ ਬਹੁਤ ਮਤੇ ਹੋ ਜਾਣ ਲਗੇ ਅਰ ਇਸਤ੍ਰੀ ਪੁਰਖ ਕਾ ਕਹਿਆ ਨਾ ਮੰਨੇ ਪੁਰਖ ਇਸਤ੍ਰੀ ਕਾ ਕਹਿਆ ਨਾ ਮੰਨੇ ਅਰ ਪੁਰਖ ਇਸਤ੍ਰੀ ਜਿਤ ਹੋ ਗਏ ਅਰ ਨਾਰਾਇਣ ਕੀ ਉਪਾਸਨਾ ਛਪ ਗਈ ਅਰ ਕੋਈ ਤੰਤ੍ਰ ਕੋਈ ਮੰਤ੍ਰ ਸਾਧੇ ਅਰ ਕੋਈ ਪਾਖੰਡ ਕਰੇ ਅਰ ਕੋਈ ਕਲਹਿੰ ਕਰੇ ਅਰ ਏਕ ਦੂਜੇ ਸਾਥ ਈਰਖਾ ਕਰੈਂ ਅਰ ਨਿੰਦਿਆ ਕਰੇਂ ਅਰ ਜੇ ਦੋ ਪੁਰਖ ਭੀ ਹੋਵੇਂ ਤਾਂ ਇਕ ਦੂਜੇ ਕਾ ਵਿਸਾਹੁ ਨਾ ਕਰੇਂ ਅਰ ਇਕ ਦੂਜੇ ਕਾ ਬੁਰਾ ਚਿਤਵੇਂ ਅਰ ਇਕ ਧਰਮ ਪਰ ਕੋਈ ਨਾ ਚਲੇ ਅਰ ਕੋਈ ਪੌਣ ਅਰ ਕੋਈ ਪਾਣੀ ਕੋ ਮੰਨੇ ਅਰ ਕੋਈ ਦੇਵੀ ਅਰ ਕੋਈ ਦੇਵਤਿਆਂ ਕੋ ਅਰ ਕੋਈ ਧਰਮ ਰਾਇ ਕੇ ਨਮਿਤ ਜੱਗ ਕਰੇਂ ਅਰ ਭਗਵਤ ਕੇ ਨਾਮ ਕੋ ਅਰ ਸੰਤਾਂ ਕੋ ਕੋਈ ਨਾ ਮੰਨੇ ਅਰ ਜੋ ਨਾਮ ਜਪੇ ਉਸ ਕੋ ਦੋਖ ਲਗਾਵੈਂ, ਸੋ ਜਬ ਏਤੇ ਪਾਪ ਵਰਤਤੇ ਹੈਂ ਤਬ ਜੁਗ ਪਲਟ ਜਾਤਾ ਹੈ ਅਰ ਮਹਾਰਾਜ ਅਵਤਾਰ ਧਾਰਕੇ ਧਰਮ ਕੀ ਰੱਖਿਆ ਕਰਤਾ ਹੈ।'

(ਗਿਆਨ ਰਤਨਾਵਲੀ)

ਚਾਰਿ ਵਰਨ ਇਕ ਵਰਨ ਕਰਿ ਵਰਨਿ ਅਵਰਨ ਤੰਮੋਲੁ ਗੁਲਾਲੇ।
ਅਸਟ ਧਾਤੁ ਇਕੁ ਧਾਤੁ ਕਰਿ ਵੇਦ ਕਤੇਬ ਨ ਭੇਦ ਵਿਚਾਲੇ।
ਚੰਦਨ ਵਾਸੁ ਵਣਾਸੁਪਤਿ ਅਫਲ ਸਫਲ ਵਿਚਿ ਵਾਸੁ ਬਹਾਲੇ।
ਲੋਹਾ ਸੁਇਨਾ ਹੋਇਕੈ ਸੁਇਨਾ ਹੋਇ ਸੁਗੰਧੁ ਵਿਖਾਲੇ।
ਸੁਇਨੇ ਅੰਦਿਰ ਰੰਗ ਰਸ ਚਰਣਾਮ੍ਰਤ ਅੰਮ੍ਰਿਤ ਵਾਲੇ।
ਮਾਣਕ ਮੋਤੀ ਸੁਇਨਿਅਹੁ ਜਗਮਗ ਜੋਤਿ ਹੀਰੇ ਪਰਵਾਲੇ।

ਦਿਬ ਦੇਹਿ ਦਿਬ ਦਿਸਟਿ ਹੋਇ ਸਬਦ ਸੁਰਤਿ ਦਿੱਬ ਜੋਤਿ ਉਜਾਲੇ।
ਗੁਰਮੁਖਿ ਸੁਖ ਫਲ ਰਸਕ ਰਸਾਲੇ। ੭।

'ਸਤਿਗੁਰਾਂ ਨੇ ਕ੍ਰਿਪਾ ਕਰਕੇ ਸਿੱਖਾਂ ਨੂੰ ਗਿਆਨ ਦੇ ਕਰ ਦੇਹ ਅਭਿਮਾਨ ਨਾਸ਼ ਕਰਕੇ ਚਾਰ ਵਰਨ ਥੀਂ ਇਕ ਵਰਨ ਕੀਤਾ ਹੈ ਜਿਉਂ ਕਰ ਚੂਨਾ ਉਜਲਾ ਹੋਂਦਾ ਹੈ ਤੇ ਕਥੁ ਭੂਸਲੀ ਹੁੰਦੀ ਹੈ ਤੇ ਸੁਪਾਰੀ ਚਿਤ੍ਰ ਮਿਤ੍ਰਾਲੀ ਹੁੰਦੀ ਹੈ ਤੇ ਪਾਨ ਸਾਵਾ ਪੀਲਾ ਹੁੰਦਾ ਹੈ ਪਰ ਜਦ ਬੀੜਾ ਖਾਈਦਾ ਹੈ ਤਾਂ ਰੰਗੁ ਲਾਲ ਹੋ ਜਾਂਦਾ ਹੈ ਤਿਵੇਂ ਜਬ ਆਤਮ ਗਿਆਨ ਪ੍ਰਾਪਤ ਹੁੰਦਾ ਹੈ ਤਾਂ ਚਾਰੋਂ ਵਰਨਾਂ ਦਾ ਅਭਿਮਾਨ ਦੂਰ ਕਰਕੇ ਆਪਨੂੰ ਖਾਲਸਾ ਗੁਰਮੁਖਿ ਜਾਣਦੇ ਹੈਨ। ਜਿਵੇਂ ਅਸਟ ਧਾਤਾਂ ਦੀਆਂ ਪੁਤਲੀਆਂ ਜੋ ਹੁੰਦੀਆਂ ਹੈਨ ਤਾਂ ਪਾਰਸ ਦੇ ਪਰਸਨ ਕਰ ਸਭੇ ਸਵਰਨ ਹੋਂਦੀਆਂ ਹੈਨ, ਕ੍ਰਿਯਾ ਹੋਰਨਾਂ ਪੁਤਲੀਆਂ ਦੀ ਨਿਆਈਂ ਕਰਦੀਆਂ ਹੈਨ ਪਰ ਮੁਲ ਸੋਨੇ ਦਾ ਹੋ ਜਾਂਦਾ ਹੈ। ਤੈਸੇ ਗੁਰਾਂ ਕਾ ਸ਼ਬਦ ਪਾਰਸ ਹੈ ਜੋ ਸਿੱਖ ਚਹੁੰ ਵਰਨਾਂ ਤੇ ਚਹੁੰ ਆਸ਼੍ਰਮਾਂ ਦੇ ਵਿਚੋਂ ਸ਼ਬਦ ਨੂੰ ਵੀਚਾਰਦੇ ਹੈਨ ਸੋ ਦੇਹ ਅਭਿਮਾਨ ਨੂੰ ਕੱਟ ਕੇ ਆਤਮ ਗਿਆਨ ਨੂੰ ਪ੍ਰਾਪਤ ਹੋ ਕੇ ਸਰੀਰ ਦੇ ਹੁੰਦਿਆਂ ਤਾਂ ਹੋਰਨਾਂ ਅਗਿਆਨੀਆਂ ਦੀ ਨਿਆਈਂ ਖਾਨ ਪਾਨ ਆਦਿਕ ਕ੍ਰਿਆ ਕਰਦੇ ਹੈਨ ਪਰੁ ਸਰੀਰ ਨੂੰ ਛਡ ਕੇ ਵਾਹਿਗੁਰੂ ਵਿਚ ਜਾਇ ਪ੍ਰਾਪਤ ਹੁੰਦੇ ਹੈਨ।'

'ਤਾਂ ਸਿੱਖਾਂ ਪ੍ਰਸ਼ਨ ਕੀਤਾ ਜੀ ਚਾਰ ਵਰਨ ਚਾਰ ਆਸ਼ਰਮ ਕੌਣ ਹਨ ? ਤਾਂ ਭਾਈ ਮਨੀ ਸਿੰਘ ਜੀ ਬਚੁਨ ਕੀਤਾ—ਖਤ੍ਰੀ ਬ੍ਰਾਹਮਣ, ਸੂਦ ਵੈਸ ਚਾਰ ਵਰਨ ਹੈਨ ਤੇ ਬ੍ਰਹਮਚਾਰੀ, ਗ੍ਰਹਸਤੀ, ਬਾਨਪ੍ਰਸਤੀ, ਸੰਨਿਆਸੀ ਏਹ ਚਾਰ ਆਸ਼੍ਰਮ ਹੈਨ। ਏਹੁ ਅਸ਼ਟਧਾਤੁ ਹੈਨ ਤੇ ਗੁਰ ਕਾ ਸ਼ਬਦ ਪਾਰਸ ਹੈ। ਜੈਸੇ ਚੰਦਨ ਅਫਲ ਸਫਲ ਬਨਾਸਪਤੀ ਵਿਚ ਵਾਸਨਾ ਪ੍ਰਾਪਤਿ ਕਰ ਦੇਂਦਾ ਹੈ ਤੇ ਪਾਰਸ ਲੋਹੇ ਨੂੰ ਸੋਨਾ ਕਰ ਦੇਂਦਾ ਹੈ ਪਰ ਓਹ ਸੋਨਾ ਹੋਰਸ ਲੋਹੇ ਸੋਨਾ ਨਹੀਂ ਕਰਦਾ ਪਰ ਸਿੱਖ ਗੁਰਾਂ ਥੀ ਸਬਦੁ ਗੁਰਮਤਿ ਰੂਪੀ ਵਾਸਨਾ ਪ੍ਰਾਪਤ ਕਰਕੇ ਤੇ ਸਿੱਖਾਂ ਨੂੰ ਦੇ ਕੇ ਹੋਰਨਾਂ ਪਾਪੀਆਂ ਧਰਮੀਆਂ ਸਭਸ ਦਾ ਕਲਿਆਣੁ ਕਰ ਦੇਂਦਾ ਹੈ। ਤੈਸੇ ਗੁਰਾਂ ਦਾ ਚਰਨਾਮਤ ਜੋ ਪੀਂਵਦੇ ਹੈਨ ਸੋ ਭੀ ਹੀਰੇ ਪਰਵਾਲਿਆਂ ਦੀ ਨਿਆਈਂ ਸਭੇ ਅਮੋਲਕ ਹੋਂਦੇ ਹੈਨ। ਜੈਸੇ ਸਿਪ ਸ਼ਵਾਂਤੀ ਬੂੰਦ ਪੀ ਕੇ ਅਮੋਲਕ ਮੋਤੀ ਕੱਢਦਾ ਹੈ ਤੈਸੇ ਗੁਰੂ ਕੇ ਸਿੱਖ ਸਬਦ ਮਨ ਵਿਕ ਧਾਰਿਕੈ ਨਾਮ ਤੇ ਗਿਆਨ ਅਮੋਲਕ ਮੋਤੀ ਮੂੰਹੋਂ ਕਢਦੇ ਹੈਨ, ਗੁਰਾਂ ਕਾ ਸਬਦ ਸਮਝ ਕਰ ਦਿਬ ਦ੍ਰਿਸਟ ਹੁੰਦੀ ਹੈ। ਸਬਦ ਵਿਚ ਆਤਮ ਰਾਮ ਜਾਣਕੈ ਸਬਦਿ ਦਾ ਰਸੁ ਮਾਣਦੇ ਹੈਨ। ੭।

10

# ਭਾਈ ਮਨੀ ਸਿੰਘ ਤੋਂ ਪਹਿਲਾਂ ਦੀ ਵਾਰਤਕ

ਭਾਈ ਮਨੀ ਸਿੰਘ ਤੋਂ ਪਹਿਲਾਂ ਜਾਂ ਉਨ੍ਹਾਂ ਦੇ ਸਮੇਂ ਪੰਜਾਬੀ ਵਾਰਤਕ ਖੇਤਰ ਵਿਚ ਕੋਈ ਬਹੁਤਾ ਕੰਮ ਨਹੀਂ ਹੋਇਆ। ਕੇਵਲ ਉਂਗਲਾਂ ਤੇ ਗਿਣੀਆਂ ਜਾਣ ਵਾਲੀਆਂ ਰਚਨਾਵਾਂ ਰਚੀਆਂ ਗਈਆਂ। ਕਵਿਤਾਂ ਨਾਲੋਂ ਵਾਰਤਕ ਲਿਖਣੀ ਢੇਰ ਔਖੀ ਹੈ। ਕਵਿਤਾ ਵਿਚ ਵਲਵਲਾ ਜਾਂ ਜਜ਼ਬਾ ਕੰਮ ਕਰਦਾ ਹੈ, ਵਾਰਤਕ ਵਿਚ ਬੁੱਧੀ। ਵਾਰਤਕ ਉਦੋਂ ਹੋਂਦ ਵਿਚ ਆਉਂਦੀ ਹੈ, ਜਦੋਂ ਮਨ ਕਾਵਿਮ੍ਈ ਨਹੀਂ ਰਹਿ ਸਕਦਾ, ਜਦੋਂ ਇਹ ਵਧੇਰੇ ਚੰਚਲ ਹੁੰਦਾ ਹੈ, ਜਦੋਂ ਬੁੱਧੀ ਪੱਕਣੀ ਜਾਂ ਤੀਖਣ ਹੋਣੀ ਸ਼ੁਰੂ ਹੁੰਦੀ ਹੈ। ਵਧੇਰੇ ਵਿਗਿਆਨਕ ਸਮਾ ਜਾਂ ਦੁਨਿਆਵੀ ਫ਼ਲਸਫੇ ਵਿਚ ਗ਼ਰਕ ਹੋਣ ਵਾਲਾ ਸਮਾ ਵੀ ਵਾਰਤਕ ਦੀ ਨਿਸ਼ਾਨੀ ਹੁੰਦੀ ਹੈ। ਇਹ ਕਹਿਣਾ ਕਿ ਕਵਿਤਾ ਰਚਣ ਦੇ ਵੇਲੇ ਲੋਕ ਬੁੱਧੀਮਾਨ ਨਹੀਂ ਹੁੰਦੇ, ਇਹ ਇਕ ਭੁੱਲ ਹੈ। ਉਨ੍ਹਾਂ ਦੀ ਬੁੱਧੀ ਵੀ ਆਉਂਦੀਆਂ ਨਸਲਾਂ ਵਾਂਗ ਚੰਗੀ ਹੁੰਦੀ ਹੈ, ਪਰ ਆਲੇ ਦੁਆਲੇ ਦੇ ਧਾਰਮਕ ਪ੍ਰਭਾਵ ਨੂੰ ਸਰਲਤਾ ਦੇ ਦਾਇਰੇ 'ਚੋਂ ਬਾਹਰ ਨਹੀਂ ਨਿਕਲਣ ਦੇਂਦੇ। ਪਹਿਲੀ ਵਾਰਤਕ ਅਜਿਹੇ ਧਾਰਮਕ ਸਮੇਂ ਵਿਚ ਪੈਦਾ ਹੋਣ ਦੇ ਕਾਰਨ ਕਵਿਤਾ ਦੇ ਤੁਲ ਹੁੰਦੀ ਹੈ। ਇਹੋ ਜਿਹੀ ਵਾਰਤਕ ਵਿਚ ਕਵਿਤਾ ਦੇ ਸਾਰੇ ਗੁਣ ਹੁੰਦੇ ਹਨ, ਕੇਵਲ ਤੁਕਾਂਤ ਨਹੀਂ ਹੁੰਦਾ।

ਪੰਜਾਬੀ ਸਾਹਿਤ ਵਿਚ ਵਾਰਤਕ ਰਚਨਾ ਦੀ ਓਦੋਂ ਲੋੜ ਪਈ ਹੈ ਜਦੋਂ ਲੋਕਾਂ ਨੂੰ ਮਹਾਂਪੁਰਖਾਂ ਦੇ ਕਹੇ ਹੋਏ ਸੁੰਦਰ ਬਚਨ ਸਾਂਭ ਕੇ ਰੱਖਣ ਦਾ ਖ਼ਿਆਲ ਆਇਆ ਹੈ। ਜਦੋਂ ਸਮੇਂ ਦੇ ਲੋਕ ਸੁੰਦਰ-ਹਿਰਦੇ ਗੁਰੂ ਜੀ ਦੇ ਦੇਸ਼ਾਟਨ ਵਿਚ ਫ਼ਕੀਰਾਂ ਤੇ ਸਾਧਾਂ ਨਾਲ ਮਿਲ ਕੇ ਹੋਈ ਗੱਲਬਾਤ ਸੁਣਨ ਲਈ ਵਿਆਕੁਲ ਹੋਏ ਹਨ। ਜਦੋਂ ਗੁਰੂ ਦੀ ਬਾਣੀ ਨੂੰ ਸਿੱਖਾਂ ਦੇ ਲਾਭ ਹਿਤ ਟੀਕੇ ਰਾਹੀਂ ਸੁਖੈਨ ਬਣਾਉਣ ਦਾ ਆਸ਼ਾ ਪ੍ਰਗਟਿਆ ਹੈ। ਜਦੋਂ ਗੁਰੂ ਦੀ ਹਸਤੀ ਨੂੰ ਉਚਿਆਣ ਜਾਂ ਵਡਿਆਣ ਲਈ ਸੱਚੀਆਂ ਜਾਂ ਕਲਪਤ ਸਾਖੀਆਂ ਨੂੰ ਅੰਕਿਤ ਕਰਨ ਦਾ ਫੁਰਨਾ

ਪ੍ਰਬਲ ਹੋਇਆ। ਜਦੋਂ ਗੁਰੂ ਦੀ ਸਾਧ ਸੰਗਤ ਜਾਂ ਸ਼ਰਧਾਲੂਆਂ ਨੇ ਰਲ ਕੇ ਗੁਰੂ-ਬਚਨਾਂ ਗੁਰੂ ਦੀ ਗੋਸ਼ਟ, ਗੁਰਬਾਣੀ ਦੇ ਟੀਕੇ, ਜਾਂ ਪ੍ਰਮਾਰਥ, ਗੁਰੂ ਨਾਲ ਸਬੰਧਤ ਸਾਖੀਆਂ, ਗੁਰੂ ਉਸਤਤੀ ਦੀਆਂ ਪੁਰਾਤਨ ਰਵਾਇਤੀ ਕਹਾਣੀਆਂ ਤੇ ਹੋਰ ਧਾਰਮਕ ਲਿਖਤਾਂ ਆਦਿ ਨੂੰ ਬੜੇ ਪਿਆਰ ਨਾਲ ਬੜੀ ਸਾਦਗੀ, ਬੜੀ ਮਿੱਠਤ. ਤੇ ਖੋਜ ਨਾਲ ਲਿਖਿਆ ਹੈ।

ਸਭ ਤੋਂ ਪਹਿਲੀ ਵਾਰਤਕ-ਰਚਨਾ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਹੈ. ਜਿਹੜੀ ਗੁਰੂ ਅੰਗਦ ਦੇਵ ਜੀ ਦੇ ਸਾਹਵੇਂ ਭਾਈ ਬਾਲੇ ਨੇ ਸੁਣਾਈ ਤੇ ਪੈੜੇ ਮੋਖੇ ਨੇ ਲਿਖੀ। ਇਹਦੀ ਲਿਖਤ ਦੀ ਠੀਕ ਤਾਰੀਖ ਦਾ ਪਤਾ ਨਹੀਂ ਚਲਦਾ ਪਰ ਅਨੁਮਾਨ ਹੈ ਕਿ ਇਹ ਜਨਮ ਸਾਖੀ 1540 ਤੇ 1552 ਦੇ ਵਿਚਕਾਰ ਲਿਖੀ ਗਈ। ਇਸੇ ਜਨਮਸਾਖੀ ਦਾ ਇਕ ਨੁਸਖਾ ਭਾਈ ਬਿਧੀ ਚੰਦ ਦਾ ਲਿਖਿਆ ਹੋਇਆ 1640 ਬਿ. ਦਾ ਮਿਲਦਾ ਹੈ।

ਇੰਡੀਆ ਆਫਿਸ ਲੰਡਨ* ਵਿਚ ਜਿਹੜੀ ਜਨਮਸਾਖੀ ਪਈ ਹੋਈ ਹੈ। (ਜਿਸ ਨੂੰ ਕੋਲਬ੍ਰਕ ਨਾਮੀ ਇਕ ਅੰਗਰੇਜ਼ ਵਲਾਇਤ ਲੈ ਗਿਆ ਸੀ ਅਤੇ ਉਸਨੇ ਇਹ ਈਸਟ ਇੰਡੀਆ ਕੰਪਨੀ ਨੂੰ ਭੇਟਾ ਕੀਤੀ ਸੀ) ਉਹ 1625 ਤੋਂ ਪਹਿਲਾਂ ਦੀ ਲਿਖੀ ਹੋਈ ਜਾਪਦੀ ਹੈ ਕਿਉਂਕਿ ਕਲਜੁਗ ਦੀ ਆਯੂ ਦਾ ਹਵਾਲਾ ਦਿਤਾ ਗਿਆ ਹੈ। ਮੈਕਾਲਫ ਦੀ ਜਨਮਸਾਖੀ ਪੋਠੋਹਾਰੀ ਬੋਲੀ ਵਿਚ 1558 ਦੀ ਲਿਖਤ ਹੈ। ਸਭ ਤੋਂ ਪੁਰਾਣੀ ਲਿਖਤੀ ਜਨਮਸਾਖੀ ਇਹੋ ਹੀ ਮਿਲਦੀ ਹੈ। ਇਨ੍ਹਾਂ ਤੋਂ ਮਗਰੋਂ ਹੋਰ ਵੀ ਕਈ ਲਿਖਾਰੀਆਂ ਦੇ ਨਕਲ ਕੀਤੇ ਹੋਏ ਜਨਮਸਾਖੀ ਦੇ ਨੁਸਖੇ ਮਿਲਦੇ ਹਨ। ਕਈ ਹਾਲਤਾਂ ਵਿਚ ਇਨ੍ਹਾਂ ਨੁਸਖਿਆਂ ਵਿਚ ਬੜਾ ਫ਼ਰਕ ਆ ਗਿਆ ਹੈ। ਪਹਿਲੀਆਂ ਜਨਮਸਾਖੀਆਂ ਵਿਚ ਪੰਜਾ ਸਾਹਿਬ ਦੀ ਸਾਖੀ ਨਹੀਂ ਮਿਲਦੀ ਮਗਰੋਂ ਪਾਈ ਗਈ ਹੈ। ਕਰਮ ਸਿੰਘ ਇਤਿਹਾਸਕਾਰ ਨੇ ਇਕ ਨੁਸਖਾ 1917 ਵਿਚ ਫ਼ਿਰੋਜ਼ਪੁਰ ਵਿਚ ਵੇਖਿਆ ਸੀ, ਜਿਹੜਾ 1727 ਵਿਚ ਬੁਰਹਾਨਪੁਰ ਵਿਚ ਲਿਖੀ ਜਨਮਸਾਖੀ ਦਾ ਉਤਾਰਾ ਸੀ। ਇਸ ਪੁਸਤਕ ਦੇ ਕਰਤਾ ਨੇ ਵੀ ਜਨਮ-ਸਾਖੀ ਦੇ ਦੋ ਹੋਰ ਨੁਸਖੇ ਵੇਖੇ ਹਨ—ਇਕ ਰਾਵਲਪਿੰਡੀ ਵਿਚ ਤੇ ਦੂਜਾ ਗੁਰਦੁਆਰਾ ਲੋਹਗੜ ਆਨੰਦਪੁਰ ਸਾਹਿਬ ਵਿਚ।

---

*1884 ਵਿਚ ਇਹ ਨੁਸਖਾ ਭਾਈ ਗੁਰਮੁਖ ਸਿੰਘ ਪ੍ਰੋਫੈਸਰ ਓਰੀਐਂਟਲ ਕਾਲਜ ਲਾਹੌਰ ਨੂੰ ਹਾਫਜ਼ਾਬਾਦ ਤੋਂ ਮਿਲਿਆ ਇਸ ਲਈ ਇਸ ਨੂੰ ਹਾਫਜ਼ਾਬਾਦ ਵਾਲੀ ਸਾਖੀ ਵੀ ਕਿਹਾ ਜਾਂਦਾ ਹੈ। ਇਹ ਨੁਸਖਾ ਓਦੋਂ ਮਿਸਟਰ ਮੈਕਾਲਫ ਪਾਸ ਪੁੱਜਾ ਜਿੰਨ੍ਹਾਂ ਨੇ ਇਸ ਨੂੰ ਨਵੰਬਰ 1885 ਵਿਚ ਛਪਵਾਇਆ। ਇਸ ਉਤਾਰੇ ਨੂੰ ਮੈਕਾਲਫ ਵਾਲੀ ਜਨਮਸਾਖੀ ਕਿਹਾ ਜਾਂਦਾ ਹੈ।

ਉਪਰ ਲਿਖੇ ਜਨਮ-ਸਾਖੀ ਦੇ ਸਾਰੇ ਨੁਸਖੇ ਵੱਖ ਵੱਖ ਲਿਖਾਰੀਆਂ ਨੇ ਲਿਖੇ ਹਨ, ਇਸ ਲਈ ਉਨ੍ਹਾਂ ਦੀ ਸ਼ੈਲੀ, ਸਾਖੀਆਂ ਦੀ ਤਰਤੀਬ, ਗੁਰਬਾਣੀ ਦੇ ਸ਼ਬਦਾਂ ਦੀ ਵਰਤੋਂ ਆਦਿ ਵਿਚ ਕਾਫੀ ਭਿੰਨਤਾ ਹੈ। ਇਨ੍ਹਾਂ ਸਭ ਨੁਸਖਿਆਂ ਵਿਚੋਂ ਵਲੈਤ ਵਾਲੀ ਜਨਮ-ਸਾਖੀ ਵਧੇਰੇ ਸ਼ੁਧ ਮੰਨੀ ਜਾਂਦੀ ਹੈ। ਇਹਦੀ ਬੋਲੀ ਜਿਹਲਮ ਦਰਿਆ ਦੇ ਆਲੇ ਦੁਆਲੇ ਬੋਲੀ ਜਾਣ ਵਾਲੀ ਹੈ, ਨਾ ਹੀ ਨਿਰੀ ਪੋਠੋਹਾਰੀ ਤੇ ਨਾ ਹੀ ਨਿਰੋਲ ਲਹਿੰਦੀ।

ਹੇਠਾਂ ਅਸੀਂ ਦੋ ਤਿੰਨ ਨੁਸਖਿਆਂ ਚੋਂ ਉਦਾਹਰਣਾਂ ਲੈ ਕੇ ਮੁੱਢਲੀ ਪੰਜਾਬੀ ਵਾਰਤਕ ਦੇ ਨਮੂਨੇ ਵੇਖਦੇ ਹਾਂ :—

੧.'ਜਾਂ ਮਰਦਾਨਾ ਲਗਾਤਾਰ ਵਜਾਵਣ ਤਾਂ ਰਬਾਬ ਵਿਚੋਂ ਏਹੁ ਆਵਾਜ਼ ਨਿਕਲੇ ਜੇ ਤੂਹੀਂ ਨਿਰੰਕਾਰ, ਤੂਹੀਂ ਨਿਰੰਕਾਰ, ਨਾਨਕ ਬੰਦਾ ਤੇਰਾ ਏਹੁ ਆਵਾਜ਼ ਸੁਣ ਕੇ ਗੁਰੂ ਜੀ ਦੀ ਸਮਾਧੀ ਲਗ ਗਈ ਤਾਂ ਮਰਦਾਨਾ ਦੇਖੇ ਤਾਂ ਗੁਰੂ ਨਾਨਕ ਜੀ ਦੀ ਸਮਾਧੀ ਲਗੀ ਹੋਈ ਹੈ ਅਤੇ ਬਿਦੇਹ ਹੋਈ ਗਇਆ ਹੈ। ਦੋਇ ਰਾਤੀ ਅਤੇ ਦੋਇ ਦਿਨ ਗੁਰੂ ਨਾਨਕ ਜੀ ਦੀ ਸਮਾਧੀ ਲਗੀ ਰਹੀ ਤਾਂ ਮਰਦਾਨੇ ਨੂੰ ਡਾਢੀ ਭੁਖ ਲਗੀ ਤਾਂ ਮਰਦਾਨੇ ਦਾ ਜੀਉ ਭਟਕਿਆ ਅਤੇ ਰਬਾਬ ਭੀ ਛਡ ਸਕੇ ਨਾਹੀ ਅਤੇ ਜੀਅ ਦੇ ਵਿਚ ਵਿਚਾਰ ਭੀ ਕਰੇ ਜੋ ਕਦ ਗੁਰੂ ਨਾਨਕ ਜੀ ਜਾਗੇਗਾ ਤਾਂ ਮੈਂ ਵਿਦਾ ਲੈ ਲਵਾਂਗਾ। ਜਾਂ ਤੀਸਰਾ ਦਿਨ ਹੋਇਆ ਤਾਂ ਗੁਰੂ ਨਾਨਕ ਜੀ ਨੇ ਪਲਕਾਂ ਖੋਹਲੀਆਂ ਤਾਂ ਗੁਰੂ ਜੀ ਨੇ ਪੁਛਿਆ ਕਿਉਂ ਮਰਦਾਨਾ ਕਿਆ ਖਬਰ ਹਈ ਆਤਮੇ ਦੀ ਤਾਂ ਮਰਦਾਨੇ ਕਹਿਆ ਗੁਰੂ ਜੀ ਤੇਰੀ ਤਾਂ ਦੁਖ ਭੁਖ ਕਰਤਾਰ ਨੇ ਦੂਰ ਕੀਤੀ ਹੈ ਅਤੇ ਅਸਾਨੂੰ ਭੁਖ ਭੀ ਨਹੀਂ ਛਡਦੀ ਤਾਂ ਤੇਰਾ ਅਤੇ ਅਸਾਡਾ ਸੰਗ ਕਿਥੋਂ ਬਣੇਗਾ। ਅਸੀਂ ਤਾਂ ਅੰਨ ਪਾਣੀ ਦੇ ਜੀਵ ਹੋਏ ਹਾਂ ਜੀ, ਅਹਿ ਦੇਖ ਤੀਸਰਾ ਦਿਨ ਹੋਇਆ ਹੈ, ਅਹਿ ਪਾਣੀ ਪੀਵਦੇ ਰਹੇ ਹਾਂ ਅਤੇ ਅੰਨ ਸਾਡੇ ਪਾਸ ਨਹੀਂ ਸੀ ਜੋ ਖਾਵੀਏ ਅਤੇ ਕੋਈ ਮਨੁਖ ਭੀ ਹੋਰ ਦਿਸਦਾ ਨਾਹੀ ਜਿਸ ਕੋਲੋਂ ਮੰਗ ਲਵੀਏ.........।' (ਭਾਈ ਬਾਲੇ ਵਾਲੀ ਜਨਮ ਸਾਖੀ)

੨.'ਪੈਰ ਖਉਂਸਾ ਚੰਮ ਕੀਆ ਅਤੇ ਚੰਮ ਕੀ ਸਥਣਿ। ਗਲ ਵਿਚ ਹਡੀਆਂ ਕੀ ਮਾਲਾ, ਮੱਥੇ ਟਿਕਾ ਬਿੰਦੀ ਕਾ,ਬਾਲਕਾਂ ਵਿਚ ਖੇਡੈ, ਤਬ ਨੀਲੇ ਬਸਤ੍ਰ ਥੇ, ਖੇਡਦਾ ਖੇਡਦਾ ਹਜ ਵਿਚਿ ਆਇ ਨਿਕਲਿਆ, ਤਦਹੂੰ ਇਕ ਹਾਜੀ ਮਿਲਿਆ ਰਾਤਿ ਇਕਠੇ ਰਹੈ।....... ਤਬ ਓਥਹੂੰ ਚਲੇ। ਮਕੇ ਨੂੰ ਰਵਦੇ ਰਹੇ। ਰਾਹ ਵਿਚ ਆਇ ਤਾਂ ਬਦਲੀ ਉਪਰਿ ਹੋਇ ਚਲੀ। ਤਬ ਹਾਜੀ ਡਿਠਾ, ਆਖੀਓ ਸੁ 'ਜੁ ਇਹ ਬਦਲੀ ਮੇਰੇ ਉਤੇ ਹੈ' ਤਾਂ ਆਖਿਣ ਲਗਾ, ਜੋ 'ਹਿੰਦੂ ਤਾਂ ਮਕੇ ਨੂੰ ਕੋਈ ਨਾਹੀ ਗਇਆ ਤੂ ਮੇਰੇ ਨਾਲਿ ਚਲੁ ਨਾਹੀ। ਅਗੈ ਹੋਹੁ ਕਿ ਪਿਛੈ ਹੋਹੁ।' ਤਬ ਬਾਬੇ

ਆਖਿਆ, 'ਭਲਾ ਹੋਵੈ ਜੀ, ਤੁਸੀ ਅਗੇ ਚਲਹੁ।' ਤਬ ਉਹੁ ਆਗੈ ਹੋਇਆ। ਜਾ ਇਹੁ ਫਿਰਿ ਦੇਖੈ, ਤਾਂ ਨਾ ਬਾਬਾ ਹੈ ਅਤੇ ਨਾ ਉਹੁ ਬਦਲੀ ਹੈ। ਤਬ ਹਾਜੀ ਲਗਾ ਹਥ ਫਾਟਣਿ। ਤਾਂ ਆਖਿਓ ਸੁ, ਜੋ 'ਖੁਦਾਇ ਕਾ ਦੀਦਾਰੁ ਹੋਆ ਆਹਾ, ਪਰੁ ਝਲਿ ਨਾ ਸਕਿਓ, ਛਲਿ ਗਇਆ।' (ਵਲੈਤ ਵਾਲੀ ਜਨਮ ਸਾਖੀ)।

੩.'ਅਗੈ ਹੋਰੁ ਸਾਖੀ ਚਲੀ। ਬਾਬਾ ਜੀ ਰਵੈ ਅਗੇ ਜਾਂਦੇ ਰਾਕਸਾਂ ਕੀ ਧਰਤੀ ਜਾਇ ਨਿਕਲੇ, ਰਾਕਸ ਜੋ ਪਏ, ਬਾਬੇ ਤੇ ਮਰਦਾਨੇ ਨੋ ਫੜਿ ਲੈ ਗਏ। ਅੰਗੈ ਕੜਾਹੁ ਚੜਿਆ ਹੈ ਬਾਬੇ ਨੋ ਕੜਾਹਿ ਵਿਚਿ ਸਟਿਓ ਨੈ। ਅਗੈ ਤੈ ਕੜਾਹਾ ਠੰਡਾ ਹੋਇ ਗਇਆ। ਓਹੁ ਲਗੇ ਅਗਿ ਨੋ ਜਲਾਵਣ ਕੜਾਹੇ ਹੇਠਿ ਪਏ ਅਗਿ ਫੂਕਨਿ ਅਗਿ ਜਲੈ ਨਾਹੀ ਸਿਰੁ ਮਾਰਿ ਰਹੇ। ਤਾਂ ਓਨਾ ਡਿਠਾ ਜੋ ਏਹੁ ਆਦਮੀ ਨਾਹੀ। ਤਾਂ ਸਭੇ ਰਾਕਸ ਆਇ ਪੈਰੀ ਪਏ। ਬਾਬੇ ਜੀਉ ਓਨਾ ਨੂੰ ਪਰਮੇਸਰ ਦਾ ਨਾਉ ਉਪਦੇਸਿਆ ਓਇ ਭੀ ਸਿਖ ਹੋਏ।' (ਪੁਸਤਕ ਕਰੇਤਾ ਕੋਲ ਪਏ ਇਕ ਹੱਥ-ਲਿਖਤ ਨੁਸਖੇ ਵਿਚੋਂ)

ਪ੍ਰੋਫੈਸਰ ਪੂਰਨ ਸਿੰਘ ਦੇ ਸੁੰਦਰ ਬਚਨ ਇਸ ਥਾਂ ਤੇ ਚੰਗੇ ਘਟਦੇ ਹਨ : 'ਪੰਜਾਬੀ ਦਾ ਸਾਹਿਤ ਗੁਰੂ ਨਾਨਕ ਦੇਵ ਜੀ ਦੇ ਮੰਦਰਾਂ ਦੇ ਆਲੇ ਦੁਆਲੇ ਬ੍ਰਿਛਾਂ ਦੀਆਂ ਛਾਵਾਂ ਵਿਚ ਪਲਿਆ। ਨਸਰ ਉਨ੍ਹਾਂ ਲੋਕਾਂ ਨੇ ਪਹਿਲੀ ਵਾਰ ਲਿਖੀ ਜਿਨ੍ਹਾਂ ਦੇ ਹੋਠ ਗੁਰੂ ਸਾਹਿਬ ਦੇ ਪਿਆਰ ਅੰਮ੍ਰਿਤ ਨਾਲ ਸਿੰਚੇ ਗੁਲਾਬ ਦੀਆਂ ਪੱਤੀਆਂ ਵਾਂਗ ਸਿਫ਼ਤ-ਸ਼ਮੀਰ ਨਾਲ ਹਿਲਦੇ ਹਨ।' ਪੁਰਾਤਨ ਜਨਮ ਸਾਖੀ ਜਿਹੜੀ ਕੋਲਬ੍ਰਕ ਨੇ ਈਸਟ ਇੰਡੀਆ ਕੰਪਨੀ ਨੂੰ ਭੇਟ ਕੀਤੀ ਅਰ ਸੋਧ ਕੇ ਵਜ਼ੀਰ ਹਿੰਦ ਪ੍ਰੈਸ ਵਿਚ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਛਪਾਈ ਹੈ, ਇਸਦੇ ਪੜ੍ਹਨ ਨਾਲ ਪਤਾ ਲਗਦਾ ਹੈ ਕਿ ਨਸਰ ਲਿਖਣੀ ਕਿੱਡੀ ਮੁਸ਼ਕਲ ਹੈ। ਨਜ਼ਮ ਵਿਚ ਤਾਂ ਤੁਕਬੰਦੀ ਯਾ ਰਾਗ ਦੀ ਸਹਾਇਤਾ ਨਾਲ ਮਾਮੂਲੀ ਖ਼ਿਆਲ ਵੀ ਪਰ ਲਾ ਉਡ ਪੈਂਦੇ ਹਨ ਤੇ ਰਹਿਣੀ ਬਹਿਣੀ ਥੀਂ ਵਾਂਝੇ ਲਫ਼ਜ਼ਾਂ ਨੂੰ ਹੇਰ ਫੇਰ ਨਾਲ ਜੋੜਨ ਵਾਲੇ ਵੀ ਕਵੀ ਕਹਿਲਾ ਸਕਦੇ ਹਨ, ਪਰ ਨਸਰ ਲਿਖਣੀ ਕਠਿਨ ਹੈ ਕਿਉਂਕਿ ਇਥੇ ਰੂਹ ਤੇ ਦਿਮਾਗ਼ ਦੀ ਨੰਗੀ ਤਸਵੀਰ ਖਿਚੀਂਦੀ ਹੈ।

ਜਨਮਸਾਖੀ ਵਿਚ ਚਾਰ ਉਦਾਸੀਆਂ ਦਾ ਵਰਣਨ ਹੈ। (ਭਾਈ ਵੀਰ ਸਿੰਘ ਨੇ ਪੁਰਾਤਨ ਜਨਮਸਾਖੀ ਨੂੰ ਸੰਪਾਦਿਤ ਕਰਦਿਆਂ ਗੁਰੂ ਸਾਹਿਬ ਦੇ ਜੀਵਨ ਨੂੰ ਪੰਜ ਉਦਾਸੀਆਂ ਵਿਚ ਵੰਡਿਆ ਹੈ।) ਜਨਮ ਤੋਂ ਲੈ ਕੇ ਜੋਤੀ ਜੋਤ ਸਮਾਣ ਤਕ ਸਾਰਾ ਹਾਲ ਲਿਖਿਆ ਗਿਆ ਹੈ। ਹਰ ਸਾਖੀ ਆਪਣੇ ਆਪ ਵਿਚ ਸੰਪੂਰਣ ਹੈ। ਇਹੋ ਸਾਖੀਆਂ ਸਾਹਿਤ ਵਿਚ ਨਿੱਕੀ ਕਹਾਣੀ ਦਾ ਮੁੱਢ ਬੰਨ੍ਹਦੀਆਂ ਹਨ। ਸਾਰੀ

ਪੁਸਤਕ ਇਕ ਪੂਰਨ ਸਾਹਿਤਕ ਜੀਵਨੀ ਹੈ। ਜਨਮਸਾਖੀ ਚੋਂ ਗੁਰਮਤਿ-ਬ੍ਰਹਿਮੰਡ-ਨਿਰਣਯ ਸਬੰਧੀ ਕਾਫ਼ੀ ਵਾਕਫ਼ੀ ਮਿਲਦੀ ਹੈ। ਹਰ ਸਾਖੀ ਜਾਂ ਤਾਂ ਕੇਵਲ ਗੁਰੂ ਜੀ ਦੇ ਇਕ ਥਾਂ ਤੋਂ ਦੂਜੀ ਥਾਂ ਜਾਣ ਦਾ ਵਰਣਨ ਹੈ ਜਾਂ ਸਾਧਾਂ ਫ਼ਕੀਰਾਂ, ਦੁਨਿਆਵੀ ਲੋਕਾਂ ਆਦਿ ਨਾਲ ਗੋਸ਼ਟ ਹੈ। ਮੱਕੇ ਦੀ ਗੋਸ਼ਟ, ਸਿਧ ਗੋਸ਼ਟ ਤੇ ਅਜਿਤੇ ਰੰਧਾਵੇ ਦੀ ਗੋਸ਼ਟ ਇਸ ਕਿਸਮ ਦੀਆਂ ਤਿੰਨ ਪ੍ਰਸਿੱਧ ਰਚਨਾਵਾਂ ਹਨ। ਇਹ ਗੋਸ਼ਟਾਂ ਵੱਖਰੀਆਂ ਵੀ ਲਿਖੀਆਂ ਹੋਈਆਂ ਮਿਲਦੀਆਂ ਹਨ। ਜਨਕ, ਕਲਜੁਗ, ਗੋਰਖ ਨਿਰੰਕਾਰ, ਬਾਬਾ ਲਾਲ, ਕਾਰੂੰ ਆਦਿ ਨਾਲ ਗੋਸ਼ਟ ਦੇ ਵੱਖਰੇ ਨੁਸਖ਼ੇ ਵੀ ਮਿਲਦੇ ਹਨ ਜਿਹੜੇ ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ ਜਾਂ ਪੰਜਾਬ ਪਬਲਿਕ ਲਾਇਬ੍ਰੇਰੀ ਲਾਹੌਰ ਵਿਚ ਸੁਰੱਖਿਅਤ ਹਨ।

ਜਨਮਸਾਖੀਆਂ ਦੀਆਂ ਕਈ ਸਾਖੀਆਂ ਦੇ ਸਬੰਧ ਵਿਚ ਕਈ ਪੜਚੋਲੀਆਂ ਨੂੰ ਸ਼ੱਕ ਹੈ। ਉਨ੍ਹਾਂ ਦੇ ਖ਼ਿਆਲ ਅਨੁਸਾਰ ਕਈ ਸਾਖੀਆਂ ਤਾਂ ਮਨਘੜਤ ਹਨ ਅਤੇ ਕੇਵਲ ਗੁਰੂ ਦੀ ਵਡਿਆਈ ਲਈ ਲਿਖੀਆਂ ਗਈਆਂ ਹਨ। ਕਰਾਮਾਤ ਦੇ ਵਿਰੋਧੀਆਂ ਗੁਰੂ ਨੂੰ ਕਰਾਮਾਤ ਰਾਹੀਂ ਹੀ ਵਧਾ ਚੜ੍ਹਾ ਕੇ ਦਸਿਆ ਹੈ। ਇਹ ਰਾਏ ਠੀਕ ਨਹੀਂ ਜਾਪਦੀ। ਗੁਰੂ ਰੱਬੀ ਰੰਗਣ ਵਿਚ ਮਸਤ ਜੋ ਕੁਝ ਅਲਾਪਦਾ ਹੈ, ਉਹ ਸੱਚ ਹੁੰਦਾ ਹੈ। ਗੁਰੂ ਕਰਾਮਾਤ ਨਹੀਂ ਕਰਦਾ ਸਗੋਂ ਜੋ ਕੁਝ ਹੁੰਦਾ ਹੈ ਸਹਿਜ ਸੁਭਾ ਹੁੰਦਾ ਹੈ, ਇਸ ਖ਼ਿਆਲ ਨੂੰ ਵਿਚਾਰਦਿਆਂ ਜੋ ਕੁਝ ਵੀ ਜਨਮ ਸਾਖੀ ਵਿਚ ਲਿਖਿਆ ਹੈ, ਉਹਨੂੰ ਸੱਚ ਮੰਨਣਾ ਪੈਂਦਾ ਹੈ। ਜਨਮਸਾਖੀ ਵਿਚੋਂ ਗੁਰੂ ਜੀ ਦੀ ਸ਼ਬਦ ਰਚਨਾ ਦੀ ਤਰਤੀਬ ਬਾਰੇ ਵੀ ਕੁਝ ਵਾਕਫ਼ੀ ਮਿਲਦੀ ਹੈ। ਮੱਕੇ ਅਤੇ ਸਿੱਧਾਂ ਨਾਲ ਹੋਈ ਗੋਸ਼ਟ ਕਵਿਤਾ ਦੇ ਰੂਪ ਵਿਚ ਹਨ ਅਤੇ ਕਿਧਰੇ ਕਿਧਰੇ ਵਾਰਤਕ ਨੂੰ ਰਲਾਇਆ ਗਿਆ ਹੈ। ਕਵਿਤਾ ਤੇ ਵਾਰਤਕ ਦੋਵੇਂ ਰਲਗੱਡ ਹਨ।

ਜੋਗ ਮਤ, ਵੇਦਾਂਤ ਮਤ ਮੁਸਲਮਾਨੀ ਮਤ, ਸੂਫ਼ੀ ਮਤ; ਆਦਿ ਦੇ ਉੱਘੇ ਉੱਘੇ ਸਾਧੂ ਫਕੀਰਾਂ ਨੂੰ ਮਿਲਕੇ ਗੁਰੂ ਜੀ ਨੇ ਅਸਲੀ ਮਾਰਗ ਦੀ ਸੋਝੀ ਦਿਵਾਈ ਹੈ। ਜਨਮਸਾਖੀ ਉਨ੍ਹਾਂ ਸਾਰਿਆਂ ਮਤਾਂ ਤੇ ਚਾਨਣਾ ਪਾਂਦੀ ਹੈ ਅਤੇ ਉਨ੍ਹਾਂ ਦੇ ਧਾਰਮਕ ਚਿੰਨ੍ਹਾਂ ਤੇ ਵਿਵਸਥਾਵਾਂ ਨੂੰ ਅਸਲੀ ਰੂਪ ਵਿਚ ਪ੍ਰਗਟ ਕਰਦੀ ਹੈ, ਗੋਰਖ ਨਾਥ ਚਰਪਟ, ਮਛਿੰਦਰ ਨਾਥ, ਪੀਰ ਬਹਾਉਦੀਨ, ਕਾਜ਼ੀ ਰੁਕਨ ਦੀਨ, ਚਾਰ ਇਮਾਮ, ਸ਼ੇਖ ਬ੍ਰਹਮ, ਸ਼ਾਹ ਸ਼ਰਫ, ਕਾਂਸ਼ੀ ਦੇ ਪੰਡਿਤ, ਮੁਲਤਾਨ ਦੇ ਪੀਰ ਆਦਿ ਕੁਝ ਉੱਘੇ ਵਿਅਕਤੀ ਹਨ ਜਿਨ੍ਹਾਂ ਨਾਲ ਗੁਰੂ ਜੀ ਦਾ ਮਿਲਾਪ ਹੋਇਆ ਅਤੇ ਜਿਨ੍ਹਾਂ ਨੂੰ ਗੁਰੂ ਦੇ ਅਸਲੀ ਰੂਪ ਦੀ ਪਛਾਣ ਆਈ ਹੈ। ਖਿੰਥਾ, ਡੰਡਾ, ਬਿਭੂਤ, ਮੁੰਦਰਾਂ, ਖੱਪਰ, ਨਮਾਜ਼, ਰੋਜ਼ੇ, ਮੁਸੱਲਾ, ਸੁੰਨਤ, ਤਸਬੀ, ਲੋਟਾ, ਤਾਸਾ,

ਪ੍ਰਾਣਾਯਾਮ, ਨਾਭ, ਕਮਲ, ਤ੍ਰਿਕੁਟੀ ਤ੍ਰਿਮੂਰਤੀ, ਪੂਜਾ, ਆਸਨ, ਧਿਆਨ, ਧਾਰਨਾ, ਸਮਾਧੀ, ਇੜਾਂ, ਪਿੰਗਲਾ, ਸੁਖਮਨਾ, ਆਦਿ ਚਿੰਨ੍ਹਾਂ ਤੇ ਅਵਸਥਾਵਾਂ ਨੂੰ ਭਲੀ ਭਾਂਤ ਪ੍ਰਗਟਾਇਆ ਹੈ। ਬਾਹਰਮੁਖੀ ਚਿੰਨ੍ਹਾਂ ਨੂੰ ਅੰਦਰਵੰਨੇ ਗੁਣਾਂ ਨਾਲ ਸਮਤਾ ਦਿਤੀ ਹੈ ਅਤੇ ਉਨ੍ਹਾਂ ਨੂੰ ਕਮਾਉਣ ਤੇ ਜ਼ੋਰ ਦਿਤਾ ਹੈ।

ਜਨਮ ਸਾਖੀ ਪੰਜਾਬੀ ਸਾਹਿਤ ਦੀ ਸਭ ਤੋਂ ਪਹਿਲੀ ਵਾਰਤਕ ਰਚਨਾ ਹੈ, ਅਤੇ ਏਸੇ ਲਈ ਕਵਿਤਾ ਦੇ ਨੇੜੇ ਤੇੜੇ ਪੁਜਦੀ ਹੈ। ਵਾਰਤਕ ਤੇ ਕਵਿਤਾ ਦੋਹਾਂ ਦਾ ਮਿਲਗੋਭਾ ਹੈ। 'ਦੇਖ ਮਰਦਾਨਿਆ! ਰੰਗ ਕਰਤਾਰ ਦੇ' ਗੁਰੂ ਨਾਨਕ ਦੇ ਮੁਖੋਂ ਉਚਰੇ ਹੋਏ ਰਸ ਪੂਰਤ ਤੇ ਰੰਗੀਲੇ ਸ਼ਬਦ ਹਨ ਜੋ ਪੁਲਾੜ ਵਿਚ ਅਨੋਖਾ ਤੇ ਅਗੰਮੀ ਰਸ ਭਰਦੇ ਹਨ। ਦਿਲ ਸ਼ੁਕਰਾਨੇ ਨਾਲ ਭਰ ਜਾਂਦਾ ਹੈ। ਰੰਗੀਲੀ ਬੋਲੀ, ਰੰਗੀਲੇ ਸ਼ਬਦ ਚਿਤ੍ਰ, ਰੰਗੀਲਾ ਪ੍ਰਭਾਉ, ਕੋਈ ਰੰਗੀਲਾ ਜਿਹਾ ਹੀ ਵਾਯੂਮੰਡਲ ਪੈਦਾ ਕਰਦੇ ਹਨ। ਮਾਖਿਓਂ ਵੱਧ ਮਿੱਠੀ ਚਾਟ ਨਾਲ ਬੁਲ੍ਹ ਜੁੜ ਜਾਂਦੇ ਹਨ। ਮਨ ਅੱਖਾਂ ਆਪਣੇ ਸਾਹਵੇਂ ਕਿਸੇ ਅਗੰਮੀ ਨੂਰ ਦੇ ਲਿਸ਼ਕਾਰੇ ਵਜਦੇ ਅਨੁਭਵ ਕਰਦੀਆਂ ਹਨ। ਇਹ ਹੈ ਜਨਮਸਾਖੀ ਦੀ ਕਾਵਿਮਈ ਵਾਰਤਕ ਦਾ ਅਸਰ। ਜਨਮਸਾਖੀ ਵਿਚ ਆਈ ਕਾਵਿ ਬਾਣੀ ਉਹ ਅਮਰ ਬਾਣੀ ਹੈ ਜਿਸ ਦੇ ਪੜ੍ਹਨ ਨਾਲ ਮਨ ਸ਼ਾਂਤ ਹੋ ਉਨਮਾਂਦਕ ਅਵਸਥਾ ਵਿਚ ਲੀਨ ਹੋ ਜਾਂਦਾ ਹੈ, ਨਿਰੰਕਾਰ ਦੀ ਸਿਫ਼ਤੀ ਵਿਚ ਸਮਾ ਜਾਂਦਾ ਹੈ।

ਜਨਮ ਸਾਖੀ ਤੋਂ ਮਗਰੋਂ ਦੂਜੀ ਵਾਰਤਕ ਰਚਨਾ ਉਹ ੩੨ ਸਾਖੀਆਂ ਹਨ ਜੋ ਗੁਰੂ ਹਰਿ ਰਾਏ ਸਾਹਿਬ ਦੀ ਸਪੁਤਰੀ—ਬੀਬੀ ਰੂਪ ਕੌਰ ਨੇ ਕਿਸੇ ਨੁਸਖੇ ਤੋਂ ਆਪਣੀ ਪੋਥੀ ਵਿਚ ਉਤਾਰੀਆਂ। ਇਹ ਪੋਥੀ ਗੁਰਦੁਆਰਾ ਮੰਜੀ ਸਾਹਿਬ ਕੀਰਤਪੁਰ ਵਿਚ ਹੈ ਅਤੇ ਇਹਦੇ ਵਿਚ ਇਨ੍ਹਾਂ ਸਾਖੀਆਂ ਤੋਂ ਬਿਨਾ ਗੁਰੂ ਗ੍ਰੰਥ ਸਾਹਿਬ ਚੋਂ'ਵੀ ਬਾਣੀ ਦਾ ਉਤਾਰਾ ਕੀਤਾ ਗਿਆ ਹੈ। ਇਨ੍ਹਾਂ ੩੨ ਸਾਖੀਆਂ ਦੀ ਬੋਲੀ ਤੇ ਸ਼ੈਲੀ ਜਨਮਸਾਖੀ ਨਾਲ ਮਿਲਦੀ ਜੁਲਦੀ ਹੈ। ਹੇਠਾਂ ਅਸੀਂ ਦੋ ਸਾਖੀਆਂ ਨਮੂਨੇ ਵਜੋਂ ਦਿੰਦੇ ਹਾਂ :—

'ਸ੍ਰੀ ਸਤਿਗੁਰੂ ਜੀ ਦੇ ਮੁਹੋ ਦੀਆਂ ਸਾਖੀਆਂ ਹੋਈਆਂ। ਸਾਖੀ। ਇਕਨਿ ਸਿਖਿ ਗੁਰੂ ਪਾਸਿ ਅਰਦਾਸਿ ਕੀਤੀ ਜੀਉ ਪਾਤਿਸ਼ਾਹ ਸੋਹਣਾ ਕਉਣੁ ਹੈ ਕਸੋਹਣਾ ਕਉਣੁ ਹੈ। ਗੁਰੂ ਬੋਲਿਆ ਬੱਚਾ! ਸਿਵ ਰੂਪ ਸੋਹਣਾ ਹੈ, ਸ਼ਕਤਿ ਰੂਪ ਕਸੋਹਣਾ ਹੈ। ਸੋਹਣੇ ਕਸੋਹਣੇ ਦਾ ਇਹ ਬਬੇਕੁ ਹੈ। ਜੇ ਸੋਹਣੇ ਨੇ ਸਭੁ ਕੋਈ ਵੇਖਣ ਆਉਂਦਾ ਹੈ। ਕਸੋਹਣੇ ਪਾਸਿ ਕੋਈ ਨਾਹੀ ਜਾਂਦਾ। ਮਹਾਂ ਪੁਰਖ ਦੇ ਅੰਦਰ ਸਬੁਧਿ ਹੈ ਤਿਸ ਦਾ ਦਰਸਨੁ ਦੇਖਣਿ ਸੰਸਾਰੁ ਆਉਂਦਾ ਹੈ। ਅਤੇ ਜਿਨਾਂ ਦੇ

ਅੰਦਰਿ ਹਉਮੈ ਸਕਤਿ ਹੈ, ਤਿਨਾ ਪਾਸਿ ਕਈ ਨਾਹੀ ਜਾਂਦਾ। ਜਿਉਂ ਚੰਦ ਡਿਠਿਆਂ ਪਰਮ ਸਾਂਤਿ ਉਪਜਦੀ ਹੈ। ਅਤੇ ਸੂਰਜ ਵਲ ਝਾਕਿ ਕੋਈ ਨਾਹੀ ਸਕਦਾ। ਅਤੇ ਮਹਾ ਪੁਰਖੈ ਦਾ ਬੋਲਣਾ ਮਿਠਾ ਲਗਦਾ ਹੈ। ਅਤੇ ਸਾਕਤ ਕਾ ਬੋਲਣਾ ਕਿਸੇ ਨੋ ਨਾਹੀ ਸੁਖਾਂਦਾ। ਜਿਉ ਕੋਕਲਾ ਅਤੇ ਕਾਉ ਇਕਤੈ ਵਰਨਿ ਹੋਦੇ ਹੈਨ, ਪਰੁ ਜਾ ਕੋਕਲਾ ਬੋਲਦੀ ਹੈ ਤਾਂ ਸਭਨਾ ਨੋ ਪਿਆਰੀ ਲਗਦੀ ਹੈ। ਸਭੇ ਸਾਉਧਾਨ ਭਾਉ ਕਰਿ ਸੁਣਦੇ ਹੈਨਿ। ਅਤੇ ਜਾ ਕਾਉ ਬੋਲਦਾ ਹੈ ਤਾ ਸਭੁ ਕੋਈ ਮਾਰੁ ਮਾਰੁ ਕਰਿ ਉਠਦਾ ਹੈ। ਉਸ ਦਾ ਬੋਲਿਆ ਕਿਸੇ ਨੋ ਹਿਤਾਉਦਾ ਨਾਹੀ॥ ੧॥'

ਸਾਖੀ। 'ਗੁਰੂ ਅੰਗਦੁ ਗੁਰੂ ਅਮਰਦਾਸ ਸਉ ਪੂਛਿਆ ਜੁ ਬਚਾ ਤੈਨਉ ਕਿਛ ਦਿਸਦਾ ਹੈ। ਸਤਿਗੁਰੂ ਬੋਲਿਆ ਜੁ ਪਾਤਿਸਾਹ ਮੇਰੇ ਅਗੇ ਕੋਉ ਹਜ਼ਾਰ ਜੋਧੇ ਖੜੇ ਰਹਦੇ ਹੈਨਿ। ਜਿਸ ਉਪਰਿ ਮੇਰੀ ਖੁਸੀ ਹੋਂਦੀ ਹੈ ਸਭੇ ਜੋਧੇ ਉਸਦੀ ਸੇਵਾ ਕਰਦੇ ਹੈਨਿ। ਅਤੇ ਜਿਸ ਉਪਰ ਮੇਰੀ ਬਿਖੁਸੀ ਹੋਂਦੀ ਹੈ ਸਭੇ ਜੋਧੇ ਤਿਸਦੇ ਖਿਆਲਿ ਪਉਦੇ ਹੈਨਿ। ਸਭੇ ਕੰਮ ਉਸ ਦੇ ਬਿਗਾੜਿ ਜਾਂਦੇ ਹੈਨਿ ॥ ੩॥'

ਇਨ੍ਹਾਂ ਸਾਖੀਆਂ ਨੂੰ 'ਸਤਿਗੁਰੂ ਜੀ ਦੇ ਮੁਹੈ ਦੀਆਂ ਸਾਖੀਆਂ' ਕਿਹਾ ਗਿਆ ਹੈ, ਇਨ੍ਹਾਂ ਦੀ ਸ਼ੈਲੀ ਕਾਵਿਮਈ ਹੈ ਤੇ ਉਪਮਾਵਾਂ ਘਰੋਗੀ ਹਨ।

ਜਪੁਜੀ ਸਾਹਿਬ ਤੇ ਸਿਧ ਗੋਸ਼ਟ ਉੱਤੇ ਲਿਖੀ ਹੋਈ ਅਤਿ ਸੁੰਦਰ ਵਿਚਾਰ ਭੀ ਇਸੇ ਸਮੇ ਦੀ ਮਿਲਦੀ ਹੈ। 'ਜਪੁ ਪ੍ਰਮਾਰਥ' (1708) ਵਿਚ ਗੁਰੂ ਨਾਨਕ ਦੇਵ ਜੀ ਦੀ ਤੇ ਗੁਰੂ ਅੰਗਦ ਦੇਵ ਜੀ ਦੀ ਜਪੁ ਸਾਹਿਬ ਦੇ ਸਬੰਧ ਵਿਚ ਹੋਈ ਗੱਲ-ਬਾਤ ਲਿਖੀ ਹੋਈ ਹੈ ਅਤੇ ਗੁਰੂ ਜੀ ਦੇ ਮੁਖਾਰਬਿੰਦ ਤੋਂ ਹਰ ਪਉੜੀ ਦੇ ਅਰਥ ਕਰਾਏ ਗਏ ਹਨ। ਭਾਵਾਰਥ ਬਹੁਤ ਸਾਦਾ ਮਿਠਤ-ਭਰਿਆ ਤੇ ਸੁੰਦਰ ਹੈ। ਸਿਧ ਗੋਸਟ ਵਿਚ ਅਚਲ ਵਟਾਲੇ ਵਿਚ ਹੋਈ ਸਿਧਾਂ ਤੇ ਗੁਰੂ ਜੀ ਦੀ ਗੋਸ਼ਟ ਲਿਖੀ ਹੈ। ਆਪਸ ਵਿਚ ਦੀ ਗੱਲ-ਬਾਤ ਨੂੰ ਬੜੇ ਸਵਾਦਲੇ ਢੰਗ ਨਾਲ ਨਿਭਾਇਆ ਹੈ। ਸਿਧਾਂ ਨੂੰ ਖੁਣਸ ਨੇ ਉਭਾਰਿਆ ਹੈ ਕਿ ਉਹ ਬਾਬੇ ਨਾਲ ਆਪਣੀ ਕਰਾਮਾਤ ਦੇ ਬਲ ਨਾਲ ਸ਼ਬਦ ਦੀ ਲੜਾਈ ਕਰਨ। ਲੜਾਈ ਆਰੰਭ ਹੋਂਦੀ ਹੈ। ਸਿਧ-ਗੋਸ਼ਟ ਦਾ ਭਾਵਾਰਥ ਵੀ ਬਹੁਤ ਸੁੰਦਰ ਤੇ ਮਿਠਤ-ਭਰਿਆ ਹੈ। ਦੋਹਾਂ ਪੁਸਤਕਾਂ ਦੇ ਬਚਨ ਅੰਮ੍ਰਿਤ ਸਮਾਨ ਹਨ। 'ਅੰਮ੍ਰਿਤ ਬਚਨ ਨਸਰ ਵਿਚ ਵੀ ਨਜ਼ਮ ਹਨ ਤੇ ਨਜ਼ਮ ਵਿਚ ਰੱਬੀ ਗੀਤ ਹਨ।' (ਪ੍ਰੋ. ਪੂਰਨ ਸਿੰਘ)

ਨਮੂਨਾ :—

੧. 'ਪਰਮੇਸਰ ਦੀ ਸਿਫਤਿ ਦਾ ਭੀ ਅੰਤੁ ਕੋਈ ਨਾਹੀ। ਉਸਦੇ ਕਰਣੇ ਦਾ ਭੀ ਅੰਤ ਕੋਈ ਨਾਹੀ। ਅਰੁ ਏਹ ਭੀ ਕਿਛੁ ਜਾਣੀ ਨਾਹੀ ਜਾਂਦੀ ਜੁ ਕਰਤੇ ਪੁਰਖੁ

ਦੇ ਮਨ ਦਾ ਮੰਤੁ ਕਿਆ ਹੈ। ਉਸਦੇ ਮਨ ਕੇ ਬਿਖੈ ਮੰਤ੍ਰ ਉਪਜਦੇ ਹੈਨਿ। ਇਸ ਪ੍ਰਾਨੀ ਕਉ ਦੁਖ ਸੁਖ ਪਹੁੰਚਤਾ ਹੈਸੁ ਉਸ ਹੀ ਲੇਖੇ ਮਹਿ ਆਵਤਾ ਹੈ। ਏਨਾ ਮੰਤ੍ਰਾਂ ਦਾ ਭੀ ਓੜਕ ਕੋਈ ਨਾਹੀ, ਪਰਮੇਸਰ ਕੇ ਆਕਾਰ ਕਾ ਭੀ ਅੰਤੁ ਕੋਈ ਨਾਹੀ ਜਾਣਦਾ ਜਿ ਕੇਤਾ ਹੈ। ਪਰਮੇਸਰ ਦਾ ਅੰਤੁ ਪਾਰਾਵਾਰ ਕਿਨੈ ਨਾਹੀ ਜਾਤਾ। ਪਰਮੇਸਰ ਦੇ ਖੋਜਨੋ ਅੰਤ ਢੂਢਣ ਨੋ ਕਈ ਅਸੰਖ ਢੂਢਦੇ ਹੈਨਿ ਤਿਨਾ ਦਾ ਭੀ ਅੰਤੁ ਨਾਹੀ। ਏਸੁ ਅੰਤੁ ਪਰਮੇਸਰ ਦੌਂ ਨੋ ਕੋਈ ਨਹੀਂ ਜਾਣਦਾ ਜਿਤਨਾ ਕੋਈ ਕੁਹੈ ਤਿਦੂ ਬਹੁਤੁ ਹੀ ਬਹੁਤੁ ਹੈ। ਪਰਮੇਸਰ ਜਿ ਹੈ ਸਿ ਸਭ ਤੇ ਊਚਾ ਹੈ। ਤਿਸ ਊਚੇ ਤੇ ਊਚਾ ਨਾਉਂ ਹੈ। ਕੋਈ ਜਾਇ ਪਹੁੰਚੈ ਤਾਂ ਉਸ ਉਚੇ ਸਾਹਿਬ ਕਉ ਕੋਈ ਜਾਣੈ। ਏਹੁ ਜਾਣਨੰ ਕਹੁਨ ਭੀ ਬਾਬ ਬਤਾਇਆ ਹੈ। ਜਿ ਏਵ ਕਰਿ ਕਰਿ ਐਸਾਂ ਹੋਇ ਤਾਂ ਪਰਮੇਸਰ ਕੀ ਮਿਤਿ ਕਉ ਪ੍ਰਾਪਤ ਹੋਇਆ ਨਾਤਰੁ ਨਾ ਹੋਇ। ਜੇਵਡ ਓਹ ਹੈ ਪਰਮੇਸਰ ਸਿਉ ਓਹੀ ਜਾਣਦਾ ਹੈ। ਹੋਰ ਕੋਈ ਨਾਹੀ ਜਾਣਦਾ। ਜਿਸਨੋ ਆਪਣੀ ਨਦਰਿ ਕਰਤਾ ਤਿਸਨੋ ਦਾਤਿ ਹੋਂਦੀ ਹੈ॥ ੨੪॥ (ਜਪੁ ਪ੍ਰਮਾਰਥ)

੨. 'ਕਈ ਆਸਨ ਥਾਨ ਮੁਕਾਮ ਹੈ ਪਰਮੇਸਰ ਕੇ ਕੀਏ ਹੈ ਤਿਨ ਕੀ ਗਣਤੀ ਨਾਹੀ ਅਤੇ ਇਤੈ ਲੋਅ ਭੰਡਾਰ ਕੀਏ ਹੈ। ਤਿਨ ਕੇ ਬਾਬਾ ਜਿ ਕਿਛੁ ਦੇਣਾ ਥਾ ਸੁ ਏਕ ਹੀ ਬਾਰ ਦੀਆ। ਜਿ ਕਿਛੁ ਕਲਾ ਸਮਾਹੀ ਸੁ ਏਕਾ ਹੀ ਬਾਹੀ ਬਾਰ ਜੀਆ ਕੈ ਬਾਬਿ ਦੂਖ ਸੁਖ ਨੰਗ ਭੁਖ ਰਾਜੰ ਭੋਗ ਮਰਣ ਜੀਵਣ ਰਹਿਣ ਆਵਣ ਜਾਣ ਉਤਮ ਨੀਚ ਕੀ ਬਖਸ਼ ਮਾਰ ਕਥਾ ਪ੍ਰਾਣੀ ਕੀ ਜਿ ਕਿਛੁ ਕਰਿ ਪਾਈ ਸੁ ਮਿਟਦਾ ਨਾਹੀ। ਓਹ ਕੀਤੀ ਬਸਤ ਹੋਤੀ ਜਾਤੀ ਹੈ। ਤਿਸ ਕਾ ਤਮਾਸਾ ਦੇਖਿ ਦੇਖਿ ਬਿਗਸਤਾ ਹੈ। ਆਪਿ ਨਿਰੰਜਨ ਪੁਰਖ ਕਿਸ ਕੀ ਨਿਆਈ। ਜਿਉਂ ਕੋਈ ਉਸਤਾਦ ਇਕ ਵਸਤੁ ਸਵਾਰਿ ਕਰਿ ਦੇਖਦਾ ਹੈ ਅਰੁ ਆਪਣੀ ਵਸਤੁ ਕਉ ਦੇਖੁ ਖੁਸ਼ੀ ਹੋਤਾ ਹੈ। ਤਿਉ ਆਪਣਿਆ ਜੀਆ ਕਾ ਤਮਾਸ਼ਾ ਸ੍ਰਿਸਟਿ ਰਚੀ ਕਾ ਦੇਖਿ ਅਨਦਾ ਮਨ ਹੋਤਾ ਹੈ। ਉਹੀ ਸਚਾ ਜਿ ਕਿਛੁ ਕਰੇ ਸੁ ਸਚੁ॥ ੩੧॥'

(ਜਪੁ ਪ੍ਰਮਾਰਥ)

ਗੁਰੂ ਨਾਨਕ ਦੇਵ ਜੀ ਦੇ 'ਹਾਜ਼ਰਨਾਮੇ' ਨੂੰ ਅਸੀਂ ਨਿਰੋਲ ਵਾਰਤਕ ਨਹੀਂ ਆਖ ਸਕਦੇ। ਇਹ ਇਕ ਤੁਕਾਂਤ ਰਹਿਤ ਕਵਿਤਾ ਹੈ। ਅਸਲ ਵਿਚ ਕਵਿਤਾ ਪਹਿਲਾਂ ਹੋਂਦ ਵਿਚ ਆਉਂਦੀ ਹੈ ਤੇ ਵਾਰਤਕ ਮਗਰੋਂ। ਗੁਰੂ ਸਾਹਿਬਾਨ ਤੋਂ ਪਹਿਲਾਂ ਕੋਈ ਵੀ ਵਾਰਤਕ ਸਾਹਿਤ ਨਹੀਂ ਮਿਲਦਾ। ਜਨਮ ਸਾਖੀ ਦੀ ਵਾਰਤਕ ਦੀ ਸ਼ੈਲੀ ਪੱਕੀ ਹੋਈ ਸ਼ੈਲੀ ਨਹੀਂ ਹੈ ਸਗੋਂ ਆਪਣੇ ਗੁਣਾਂ ਦੇ ਆਵੇਸ਼ ਅਨੁਸਾਰ ਇਹ ਮੁੱਢਲੀ ਕਿਰਤ ਹੈ। ਸ਼ੁਰੂ ਸ਼ੁਰੂ ਵਿਚ ਹਰ ਸਾਹਿਤ ਦੀ ਵਾਰਤਕ ਸ਼ੈਲੀ ਇਹੋ

ਜਿਹੀ ਹੁੰਦੀ ਹੈ। ਲਿਖਤ ਦਾ ਵਿਸ਼ਾ ਮਨੋਵਿਗਆਨ ਨਾਲ ਸਬੰਧਤ ਹੁੰਦਾ ਹੈ। ਸ਼ੈਲੀ ਵਿਚ ਸੰਜਮ, ਸਰਲਤਾ, ਬੋਲੀ ਦਾ ਜਾਦੂ ਛੋਹ ਆਦਿ ਗੁਣ ਹਨ। ਬੋਲੀ ਸੰਤ—ਭਾਸ਼ਾ ਵਰਗੀ ਹੈ। ਪੰਜਾਬੀ ਦਾ ਅਸਰ ਜ਼ਿਆਦਾ ਹੈ। ਬੋਲੀ ਦਾ ਵੱਡਾ ਹਿਸਾ ਪੰਜਾਬੀ ਤੇ ਬ੍ਰਿਜ ਭਾਸ਼ਾ ਦਾ ਮਿਲਗੋਭਾ ਹੈ। ਲਹਿੰਦੀ ਦਾ ਤੀਬਰ ਪ੍ਰਭਾਉ ਖ਼ਤਮ ਹੁੰਦਾ ਹੈ ਅਤੇ ਅਗੋਂ ਲਈ ਨਵੀਨ ਪੰਜਾਬੀ ਨਿਖਰਨੀ ਸ਼ੁਰੂ ਹੁੰਦੀ ਹੈ। ਹਿੰਦੂਆਂ ਤੇ ਮੁਸਲਮਾਨਾਂ ਦੇ ਖ਼ਿਆਲਾਂ ਨੂੰ ਇਨ੍ਹਾਂ ਪੁਸਤਕਾਂ ਵਿਚ ਅਤਿ ਬਾਰੀਕ ਸੂਝ ਨਾਲ ਵਿਚਾਰਿਆ ਗਿਆ ਹੈ। ਸਿੱਖੀ ਖਿਆਲਾਂ ਨੂੰ ਪ੍ਰਚਾਰਿਆ ਗਿਆ ਹੈ। ਰਲਗਡ ਸ਼ਬਦਾਂ ਨੂੰ ਵਰਤਿਆ ਗਿਆ ਹੈ।

ਦੇਸ਼ ਵਿਚ ਬਦਅਮਨੀ ਹੋਣ ਦੇ ਕਾਰਨ ਬਹੁਤ ਦੇਰ ਤਕ ਸਾਹਿਤ ਦੀ ਲਿਖਤ ਬੰਦ ਰਹੀ ਹੈ। ਗੁਰੂ ਗੋਬਿੰਦ ਸਿੰਘ ਜੀ ਤੋਂ ਕੁਝ ਚਿਰ ਮਗਰੋਂ ਸ਼ੁਰੂ ਹੁੰਦੀ ਹੈ। ਬੋਲੀ ਵਿਚ ਜ਼ਰੂਰ ਫ਼ਰਕ ਆ ਗਿਆ ਹੈ। 'ਪ੍ਰੇਮ ਸੁਮਾਰਗ ਗ੍ਰੰਥ' ਜਿਹੜੀ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨੀ ਗਈ ਹੈ, ਨਿਰੋਲ ਪੰਜਾਬੀ ਵਿਚ ਪਹਿਲੀ ਵਾਰਤਕ ਰਚਨਾ ਹੈ। ਇਕ ਹੋਰ ਪੁਸਤਕ ਜਿਸ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਦਸਖ਼ਤ ਮਿਲਦੇ ਹਨ, ਉਹ 'ਸੌ ਸਾਖੀ' ਹੈ। ਇਹ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਸਿੱਖ ਸਾਹਿਬ ਸਿੰਘ ਦੀ ਲਿਖੀ ਹੋਈ ਹੈ। ਕੁੱਲ ਸੌ ਸਾਖੀਆਂ ਹਨ ਜਿਨ੍ਹਾਂ ਵਿਚੋਂ ਕੁਝ ਉਸ ਸਮੇਂ ਦੀਆਂ ਵਾਪਰੀਆਂ ਹੋਈਆਂ ਹਨ ਤੇ ਕੁਝ ਭਵਿਖਤ ਦੇ ਸਬੰਧ ਵਿਚ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਉਨ੍ਹਾਂ ਦੇ ਪੈਦਾ ਕੀਤੇ ਹੋਏ ਖਾਲਸੇ ਨਾਲ ਇਨ੍ਹਾਂ ਸਾਖੀਆਂ ਦਾ ਸਬੰਧ ਹੈ। ਵਾਰਤਕ ਤਾਂ ਪੰਜਾਬੀ ਤੇ ਬ੍ਰਿਜੀ ਦਾ ਰਲਾਉ ਹੈ, ਪਰ ਕਵਿਤਾ ਵਿਚ ਸੰਸਕ੍ਰਿਤ ਤੇ ਫ਼ਾਰਸੀ ਦੇ ਔਖੇ ਪਦ ਵੀ ਵਰਤੇ ਹਨ। ਉਹ ਕਵਿਤਾ ਜਿਸ ਵਿਚ ਸਿੱਖਾਂ ਨੂੰ ਉਪਦੇਸ਼ ਦਿਤਾ ਗਿਆ ਹੈ ਕੁਝ ਸੌਖੀ ਹੈ, ਬਾਕੀ ਤਾਂ ਬਹੁਤ ਗੂੜ੍ਹ ਭਾਵ ਵਾਲੀ ਤੇ ਕਠਿਨ ਹੋਣ ਕਰਕੇ ਸਮਝਣੀ ਮੁਸ਼ਕਲ ਹੈ। ਇਹ ਪੁਸਤਕ ਪ੍ਰਗਟਾਂਦੀ ਹੈ ਕਿ ਗੁਰੂ ਦੇ ਅੰਦਰ ਭੂਤ ਤੇ ਭਵਿਖਤ ਨੂੰ ਵੇਖਣ ਦੀ ਸ਼ਕਤੀ ਹੈ। ਆਤਮਾ ਦੇ ਸਫ਼ਰ ਦੀ ਫ਼ਿਲਮ ਤੁਰੰਤ ਹੀ ਗੁਰੂ ਦੇ ਨੈਣਾਂ ਸਾਹਮਣਿਓਂ ਲੰਘ ਜਾਂਦੀ ਹੈ। 'ਗੁਰਪ੍ਰਤਾਪ ਸੂਰਜ' ਦੇ ਕਰਤਾ ਭਾਈ ਸੰਤੋਖ ਸਿੰਘ ਜੀ ਨੂੰ ਇਸ ਪੁਸਤਕ ਵਿਚੋਂ ਕਾਫ਼ੀ ਮਸਾਲਾ ਮਿਲਿਆ ਹੈ। ਦੇਵੀ-ਪੂਜਾ ਦੇ ਸਬੰਧ ਵਿਚ ਸਾਖੀ ਕਿਸੇ ਪੰਡਿਤ ਦੀ ਮਗਰੋਂ ਰਲਾਈ ਹੋਈ ਜਾਪਦੀ ਹੈ। ਨਿਰੰਕਾਰ ਨੂੰ ਪੂਜਣ ਵਾਲੇ ਗੁਰੂ ਜੀ ਦੇਵੀ ਦੀ ਪੂਜਾ ਕਿਕੁਰ ਕਰ ਸਕਦੇ ਸਨ ?

'ਸੌ ਸਾਖੀ' ਚੋਂ ਵਾਰਤਕ ਦਾ ਨਮੂਨਾ :

'ਏਕ ਬੇਰ ਦਿਵਾਨ ਵਿਚ ਗੁਰੂ ਜੀ ਬੈਠੇ ਥੇ। ਏਕ ਸਿਖ ਕਹਿਆ ਸੰਸਾਰ ਤੋਂ

ਤਰੰਣ ਦਾ ਉਪਾਇ ਸੁਖਾਲਾ ਗੁਰੂ ਜੀ ਕਹੀਏ। ਸਾਸਤ੍ਰ ਪੰਡਿਤ ਵਿਖਮ ਮਾਰਗ ਬਤਾਂਦੇ ਹੈਨ। ਤਾਂ ਗੁਰੂ ਜੀ ਬਚਨ ਕੀਤਾ ਤਰਨ ਬਹੁਤ ਸੁਖਾਲਾ ਹੈ। ਧੰਦਾ ਧਾਵਤ ਰਹਿ ਗਿਆ। ਫੇਰ ਕਹਿਆ ਮਨ ਸੀਤਲ ਭਇਆ। ਤੀਜਾ ਭੰਬੀਰੀ ਕੇ ਪਾਂਖ ਪਾੜਦਾ ਬਿਨ ਪੈਖੇ ਦੂਰਾਇਓ। ਬਚਨ ਹੋਇਆ ਸਿਖਾ ਰਾਮ ਰਾਮ ਕਹਿਆ ਕਰੁ ਪਿਛਲੇ ਪਾਪਾ ਕਟੀਏਂਗੇ। ਅਤੇ ਮਰਣ ਚਿਤ ਰਖਣਾ ਆਗੇ ਪਾਪ ਨਹੀਂ ਹੋਣੇ ਕੇ। ੩੧।

ਖਾਲਸੇ ਦੀਆਂ ਰਹਿਤਾਂ ਨੂੰ ਪ੍ਰਗਟਾਣ ਵਾਲੇ ਕੁਝ 'ਰਹਿਤਨਾਮੇ ਵੀ ਮਿਲਦੇ ਹਨ। ਗੁਰੂ ਜੀ ਦੇ ਹੁਕਮ ਅਨੁਸਾਰ ਭਾਈ ਚੌਪਾ ਸਿੰਘ, ਭਾਈ ਦੇਸਾ ਸਿੰਘ, ਭਾਈ ਦਯਾ ਸਿੰਘ ਤੇ ਭਾਈ ਨੰਦ ਲਾਲ ਆਦਿ ਨੇ ਪ੍ਰਚਲਤ ਬੋਲੀ ਵਿਚ ਰਹਿਤਨਾਮੇ ਲਿਖੇ ਹਨ। ਇਹ 'ਰਹਿਤ ਨਾਮੇ' ਸਿਖਾਂ ਲਈ ਕੁਝ ਉਪਦੇਸ਼ ਹਨ। ਇਹ ਰਹਿਤਾਂ ਖਾਲਸੇ ਨੂੰ ਇਕ ਨਿਆਰੀ ਕੌਮ ਬਣਾਦੀਆਂ ਹਨ ਅਤੇ ਉਹਨੂੰ ਕੁਝ ਹੱਦਾਂ ਤੇ ਨੇਮਾਂ ਵਿਚ ਰਹਿਣਾ ਸਿਖਾਂਦੀਆਂ ਹਨ।

'ਪ੍ਰੇਮ ਸੁਮਾਰਗ ਗ੍ਰੰਥ' ਵੀ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਤ ਕੀਤਾ ਗਿਆ ਹੈ। ਇਹ ਬ੍ਰਿਜ ਭਾਸ਼ਾ, ਫ਼ਾਰਸੀ ਦੇ ਅਸਰਾਂ ਤੋਂ ਸੁਤੰਤਰ ਨਿਰੋਲ ਪੰਜਾਬੀ ਵਿਚ ਪਹਿਲੀ ਵਾਰਤਕ ਰਚਨਾ ਹੈ। ਇਸ ਪੁਸਤਕ ਵਿਚ ਅਗੋਂ ਹੋਣ ਵਾਲੇ ਕਲਕੀ (ਨਿਹਕਲੰਕ) ਅਵਤਾਰ ਦਾ ਵਰਣਨ ਹੈ। ਉਸ ਸਮੇਂ ਜਦੋਂ ਜਗਤ ਤੇ ਬਹੁਤ ਡਰਾਉਣੇ ਤੇ ਅਨਹੋਣੇ ਪਾਪ ਹੋਣ ਲਗ ਪੈਣਗੇ ਤਾਂ ਸਤਿਜੁਗ ਦਾ ਪਹਿਰਾ ਆਵੇਗਾ। ਮਲੇਛ ਪੰਥ ਨਾਸ ਹੋਵੇਗਾ ਅਤੇ ਸੰਤ ਖਾਲਸਾ ਪ੍ਰਗਟ ਹੋਵੇਗਾ। ਉਸ ਸਮੇਂ ਦੀ ਰਹਿਣੀ ਬਹਿਣੀ ਕਿਹੋ ਜਿਹੀ ਹੋਵੇਗੀ ਜਾਂ ਹੋਣੀ ਚਾਹੀਦੀ ਹੈ, ਇਸ ਉਤੇ ਵਿਸਥਾਰ ਪੂਰਬਕ ਚਾਨਣਾ ਪਾਇਆ ਗਿਆ ਹੈ। ਸੰਨ 1718 ਅਥਵਾ 1775 ਦਾ ਇਹਦਾ ਨਕਲ ਕੀਤਾ ਹੋਇਆ ਨੁਸਖਾ ਮਿਲਦਾ ਹੈ। ਇਸ ਪੁਸਤਕ ਵਿਚ ਵੀ 'ਪ੍ਰੇਮ ਅਬੋਧ' ਵਾਂਗੂੰ ਰਚਨਾ ਦਾ ਸੰਮਤ 1750 ਹੀ ਦਿਤਾ ਗਿਆ ਹੈ। ਹੋ ਸਕਦਾ ਹੈ ਕਿ ਇਹ ਦੋਵੇਂ ਲਿਖਤਾਂ ਇਕੋ ਵਿਅਕਤੀ ਦੀਆਂ ਹੋਣ। 'ਪ੍ਰੇਮ ਸੁਮਾਰਗ ਗ੍ਰੰਥ' ਦੀ ਵਾਰਤਕ ਬੜੀ ਸਰਲ ਤੇ ਠੇਠ ਹੈ, ਇਹਦੇ ਵਿਚ ਲਿਖਾਰੀ ਨੇ ਕੋਈ ਅਲੰਕਾਰਕ ਚਮਤਕਾਰ ਨਹੀਂ ਵਿਖਾਏ. ਬਿਆਨ ਵਿਚ ਰਸ ਜ਼ਰੂਰ ਪੈਦਾ ਕੀਤਾ ਹੈ।

'ਪ੍ਰੇਮ ਸੁਮਾਰਗ ਗ੍ਰੰਥ ਦੀ ਵਾਰਤਕ ਦਾ ਉਦਾਹਰਣ' :

'ਮਠ, ਮੜ੍ਹੀ, ਬੁਤ ਤੀਰਥ, ਦੇਵਤਾ. ਬਰਤ-ਪੂਜਾ, ਅਰਚਾ, ਮੰਤ੍ਰ ਜੰਤ੍ਰ,

ਪੀਰ, ਪੁਰੰਖ, ਬ੍ਰਹਮਣ ਪੁਛਣਾ ਤਰਪਨ ਕਰਨਾ, ਗਾਯਤ੍ਰੀ, ਸਰਾਧ, ਹੋਰ ਕਿਤੇ ਵਲ ਦੇਖੋ ਨਹੀਂ

——— ਦੇਵੀ ਦੇਵਤੇ ਦੇ ਇਸ਼ਟ ਪ੍ਰਸ਼ਾਦਿ ਨਾ ਖਾਏ।'

ਗੁਰੂ ਗੋਬਿੰਦ ਸਿੰਘ ਜੀ ਤੋਂ ਕੁਝ ਚਿਰ ਮਗਰੋਂ ਹੋਏ ਨਿਰਮਲੇ ਸੰਤਾਂ ਦੀਆਂ ਕੁਝ ਲਿਖਤਾਂ ਮਿਲਦੀਆਂ ਹਨ ਜਿਨ੍ਹਾਂ ਵਿਚ ਹਠ, ਜੋਗ, ਪੰਜ ਤੱਤਾਂ ਤੇ ਆਤਮਾ ਦੇ ਸਬੰਧ ਆਦਿ ਧਾਰਮਕ ਮਸਲਿਆਂ ਤੇ ਵਿਚਾਰ ਕੀਤੀ ਗਈ ਹੈ। ਨਿਰਮਲੇ ਸਾਧਾਂ ਤੋਂ ਛੁਟ ਉਦਾਸੀ* ਸਾਧੂ ਵੀ ਪੰਜਾਬੀ ਵਿਚ ਰਚਨਾ ਕਰਦੇ ਰਹੇ ਹਨ। ਇਨ੍ਹਾਂ ਸਾਰੇ ਸਾਧਾਂ ਸੰਤਾਂ ਨੇ ਆਪਣੀਆਂ ਰਚਨਾਵਾਂ ਵਿਚ ਕਿਧਰੇ ਤਾਂ ਵੇਦਾਂਤਕ ਖ਼ਿਆਲਾਂ ਦਾ ਏਨਾ ਪ੍ਰਭਾਵ ਪਾਇਆ ਹੈ ਕਿ ਗੁਰਮਤਿ ਦਾ ਆਸ਼ਾ ਹੀ ਅਲੋਪ ਹੋ ਗਿਆ। ਮੁਗ਼ਲ ਰਾਜ ਦੇ ਅਖ਼ੀਰਲੇ ਸਮੇਂ ਵਿਚ ਇਨ੍ਹਾਂ ਦਾ ਜ਼ੋਰ ਰਿਹਾ ਹੈ ਜਿਵੇਂ ਕਿ ਨਜਾਬਤ ਦੀ ਵਾਰ ਤੋਂ ਪ੍ਰਗਟ ਹੈ। ਆਪਣੇ ਮਠਾਂ ਅਤੇ ਬੁੰਗਿਆਂ ਵਿਚ ਬੈਠਕੇ ਦੇਸ਼ ਦੇ ਰਾਮਰੌਲੇ ਦੀ ਪ੍ਰਵਾਹ ਨ ਕਰਕੇ ਬਿਲਕੁਲ ਏਕਾਂਤ ਵਿਚ ਇਨ੍ਹਾਂ ਨੇ ਆਪਣਾ ਸਾਹਿਤ ਲਿਖਿਆ ਹੈ। ਰਣਜੀਤ ਸਿੰਘ ਦੇ ਰਾਜ ਤਕ ਇਹ ਸਾਧੂ ਆਪਣੇ ਅਮੁਲੇ ਖ਼ਿਆਲ ਪ੍ਰਗਟ ਕਰਦੇ ਰਹੇ ਹਨ, ਪਰ ਰਾਜ ਦੇ ਖ਼ਤਮ ਹੋਣ ਦੇ ਨਾਲ ਹੀ ਇਹਨਾਂ ਦਾ ਰਾਜ ਵੀ ਮਿਟ ਗਿਆ ਜਾਪਦਾ ਹੈ।

ਭਾਈ ਮਨੀ ਸਿੰਘ ਦਾ ਸਮਕਾਲੀ ਸੰਤ ਅੱਡਣ ਸ਼ਾਹ ਸੀ ਜਿਸਦਾ 'ਪਾਰਸ ਭਾਗ' ਪੰਜਾਬੀ ਵਾਰਤਕ ਤੇ ਵਿਕਾਸ ਵਿਚ ਕਾਫੀ ਮਹੱਤਤਾ ਰੱਖਦਾ ਹੈ। ਅੱਡਣ ਸ਼ਾਹ ਦੇ 'ਪਾਰਸ ਭਾਗ' ਵਿਚ ਮੁਹੰਮਦ ਸਾਹਿਬ ਨੂੰ ਭਾਰਤੀ ਮਿਥਿਹਾਸਕ ਰੰਗਣ ਵਿਚ ਪੇਸ਼ ਕੀਤਾ ਗਿਆ ਹੈ। ਇਸ ਪੁਸਤਕ ਵਿਚ ਮੁਹੰਮਦ ਸਾਹਿਬ ਦੇ ਕੁਝ ਉਪਦੇਸ਼ ਹਨ ਜਿਨ੍ਹਾਂ ਨੂੰ ਹਰ ਜਾਤੀ ਦੇ ਮਨੁਖ ਨੇ ਬੜੇ ਮਾਣ ਨਾਲ ਅਪਣਾਇਆ ਹੈ। 'ਅੱਡਣ ਸ਼ਾਹ ਦੀਆਂ ਸਾਖੀਆਂ' ਵੀ ਇਸੇ ਸਮੇਂ ਦੀਆਂ ਮਿਲਦੀਆਂ ਹਨ ਜਿਹੜੀਆਂ ਕਿ ਸਮੇਂ ਦੀ ਵਾਰਤਕ ਦਾ ਚੰਗਾ ਨਮੂਨਾ ਹਨ।

ਵੰਨਗੀ :— 'ਦ੍ਰਿਸ਼ਟਾਂਤ ਇਸਕਾ ਇਹ ਹੈ, ਜੋ ਪੜ੍ਹਦੇ ਬਹੁਤ ਹੈਨ ਤੇ ਅਖੀਆਂ ਮੀਟ ਕੇ ਸਮਾਧਾਂ ਲਗਾਇ ਬੈਠਦੇ ਹੈਨ ਤੇ ਗਯਾਨ ਕਰ ਕਰ ਸੁਣਾਵਦੇ ਹੈਨ। ਸ਼ਾਸਤ੍ਰ ਦੇ ਪ੍ਰਮਾਣ ਦੇ ਦ੍ਰਿਸ਼ਟਾਂਤ ਆਣ ਪਾਂਵਦੇ ਹੈਨ ਅਤੇ ਮਿਠੀ ਜ਼ਬਾਨ ਨਾਲ ਸੁਣਾਵਦੇ ਹੈਨ। ਸੋ ਇਸੀ ਨਮਿਤ, ਜੋ ਕੋਈ ਹਮ ਕੋ ਭਲਾ ਸਾਧੁ ਜਾਣੇ,

---

* ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁਤਰ ਸ੍ਰੀ ਚੰਦ ਤੋਂ ਉਦਾਸੀ ਸਾਧੂਆਂ ਦਾ ਫਿਰਕਾ ਚੱਲਿਆ ਸੀ।

ਹਮਾਰੀ ਜਗਤ ਮੇਂ ਪੂਜਾ ਪ੍ਰਤਿਸ਼ਠਾ ਹੋਵੇ। ਤੇ ਪਰਮੇਸੁਰ ਪਾਵਣੇ ਨਮਿਤ ਕੋਈ ਕੋਟ ਮਧੇ ਪੜ੍ਹਦਾ ਸੁਣਦਾ ਹੈ। ਬਹੁਤ ਤੋ ਮਾਇਆ ਨਮਿਤ ਹੀ ਉਪਦੇਸ ਕਰਦੇ ਹੈਨ, ਜੋ ਮਾਇਆ ਪੜ੍ਹਦੇ ਉਪਦੇਸਦੇ ਹੈਂ ਸੁ ਉਨ ਕੋ ਮਾਇਆ ਹੀ ਹਾਥ ਆਵੇਗੀ ਪਰਮੇਸੁਰ ਕੀ ਪ੍ਰਾਪਤੀ ਨ ਹੋਵੇਗੀ।'

ਅਸੀਂ 'ਪਾਰਸ ਭਾਗ' ਚੋਂ ਵੀ ਹੇਠਾਂ ਉਦਾਹਰਣ ਦਿੰਦੇ ਹਾਂ :— 'ਅਥ ਪ੍ਰਗਟ ਕਰਨਾ ਅਰਥੁ ਭਗਵੰਤ ਕੀ ਆਗਿਆ ਮਾਨਨੇ ਕਾ। ਤਾਂ ਤੇ ਜਾਣੁ ਤੇ ਜੋ ਕੇਤੇ ਪੁਰਖ ਇਸ ਪ੍ਰਕਾਰ ਕੇ ਭੀ ਕਹਤੇ ਹਾਂ ਜੋ ਦੁਖ ਵਿਖੇ ਪ੍ਰਸੰਨ ਹੋਣਾ ਅਸੰਭਵ ਹੈ। ਕਾਹੇ ਤੇਂ ਜੋ ਦੁਖ ਵਿਖੇ ਪ੍ਰਸੰਨੁ ਹੋਵਣਾ ਬੁਧਿ ਸੋ ਸਮਝਿਆ ਨਹੀਂ ਜਾਤਾ। ਸੋ ਇਹ ਉਨ ਕਾ ਕਹਿਣਾ ਪ੍ਰਵਾਨੁ ਨਹੀਂ। ਕਾਹੇ ਤੇਂ ਜੋ ਜਬ ਇਸ ਪੁਰਖ ਕੀ ਪ੍ਰੀਤ ਸੰਪੂਰਨ ਹੋਤੀ ਹੈ। ਤਬ ਦੁਇ ਪ੍ਰਕਾਰ ਕਰ ਕੈ ਦੁਖ ਵਿਖੇ ਪ੍ਰਸੰਨਤਾ ਹੋਤੀ ਹੈ। ਸੋ ਪ੍ਰਥਮੇ ਇਹੁ ਹੈ ਜੇ ਪ੍ਰੇਮੀ ਪੁਰਖ ਪ੍ਰੇਮ ਵਿਖੇ ਐਸਾ ਲੀਨ ਹੋਤਾ ਹੈ ਜੋ ਉਸ ਕੇ ਦੁਖ ਸੁਖ ਕੀ ਖਬਰ ਹੀ ਨਹੀਂ ਰਹਤੀ।'

# ਭਾਈ ਮਨੀ ਸਿੰਘ ਜੀ—ਇਕ ਵਾਰਤਕ ਲਿਖਾਰੀ

ਜੇ ਅਸੀਂ 'ਗਿਆਨ ਰਤਨਾਵਲੀ' ਤੇ 'ਭਗਤ ਰਤਨਾਵਲੀ' ਉਨ੍ਹਾਂ ਦੀ ਰਚਨਾ ਮੰਨੀਏ, ਪੰਜਾਬੀ ਸਾਹਿਤ ਖੇਤਰ ਵਿਚ ਇਹ ਢੇਰ ਮਹਾਨਤਾ ਰੱਖਦੀ ਹੈ। ਇਹ ਵਿਆਖਿਆਤਮਕ ਵਾਰਤਕ ਦੀ ਸਭ ਤੋਂ ਉੱਤਮ ਉਦਾਹਰਣ ਹੈ। ਭਾਈ ਮਨੀ ਸਿੰਘ ਜੀ ਸੰਸਕ੍ਰਿਤ ਤੇ ਫਾਰਸੀ ਦੇ ਚੰਗੇ ਵਿਦਵਾਨ ਸਨ। ਫਾਰਸੀ ਦੇ ਪ੍ਰਭਾਵਾਂ ਕਰਕੇ ਉਨ੍ਹਾਂ ਦੀ ਵਾਰਤਕ ਵਿਜੋਗਾਤਮਕ ਤੇ ਵਿਆਖਿਆਤਮਕ ਹੋ ਗਈ। ਭਾਈ ਜੀ ਨੇ ਭਾਈ ਗੁਰਦਾਸ ਜੀ ਦੇ ਭਾਵਾਂ ਦੀ ਵਿਆਖਿਆ ਕਰਨੀ ਸੀ। ਇਸ ਲਈ ਆਮ ਲੋਕਾਂ ਦੇ ਸਾਹਵੇਂ ਭਾਵ ਸਪਸ਼ਟ ਕਰਨ ਲਈ ਉਨ੍ਹਾਂ ਨੂੰ ਅਜਿਹੇ ਸ਼ਬਦਾਂ ਦੀ ਵਰਤੋਂ ਕਰਨੀ ਪਈ ਜੋ ਆਮ ਬੋਲ ਚਾਲ ਵਿਚ ਵਰਤੇ ਜਾਂਦੇ ਸਨ। ਉਨ੍ਹਾਂ ਨੇ ਆਪਣਾ ਕੰਮ ਸਾਰਨ ਲਈ ਸਾਦਾ ਤੇ ਜ਼ੋਰਦਾਰ ਸ਼ਬਦਾਂ ਦੀ ਵਰਤੋਂ ਕੀਤੀ ਹੈ ਜਿਵੇਂ :—

'ਤਾਂ ਬਾਬੇ ਕਹਿਆ ਏਹ ਜੋ ਕਹਿੰਦੇ ਹਨ ਕਿ ਕੁਰਾਨ ਖੁਦਾ ਦੀ ਜ਼ਬਾਨ ਥੀਂ ਹੋਇਆ ਹੈ ਅਤੇ ਪੈਕੰਬਰ ਨੂੰ ਖੁਦਾਇ ਦਾ ਦੀਦਾਰ ਹੁੰਦਾ ਸੀ ਅਰ ਕਿਆਮਤ ਨੂੰ ਖੁਦਾਇ ਦਾ ਦੀਦਾਰ ਅਤੇ ਪੈਕੰਬਰ ਦੀ ਸ਼ਫ਼ਾਇਤ ਸਭਨਾਂ ਨੂੰ ਹੋਸੀ ਸੋ ਜੇਕਰ ਉਸਦੀ ਜ਼ਬਾਨ ਹੈ ਸੀ ਤਾਂ ਉਸ ਨੇ ਕੁਰਾਨ ਕੀਤਾ ਅਰ ਜੇ ਉਸ ਦੀ ਸੂਰਤ ਹੋਵੇਗੀ ਤਾਂ ਦੀਦਾਰ ਹੋਵੇਗਾ. ਤਾਂ ਇਮਾਮ ਕਹਿਆ ਕੁਦਰਤ ਦੀ ਬਾਨ ਹੈ ਤੇ ਕੁਦਰਤ ਦਾ ਹੀ ਦੀਦਾਰ ਹੋਵੇਗਾ, ਤਾਂ ਬਾਬੇ ਕਹਿਆ ਤੁਸੀਂ ਕੁਦਰਤ ਕਹਿੰਦੇ ਹੋ ਤੇ ਹਿੰਦੂ ਉਸ ਨੂੰ ਮਾਇਆ ਕਹਿੰਦੇ ਹਨ ਜੋ ਮਹਾਰਾਜ ਤਾਂ ਅਗੰਮ ਹੈ ਅਰ ਏਹ ਉਸਦੀ ਮਾਇਆ ਦੇ ਰੂਪ ਹਨ ਤਾਂ ਇਮਾਮ ਆਜ਼ਮ ਕਹਿਆ ਕਿ ਹਿੰਦੂ ਕਹਿੰਦੇ ਹਨ ਜੋ ਬਦਕਾਰਾਂ ਦੈਂਤਾਂ ਦੇ ਮਾਰਨ ਵਾਸਤੇ ਖੁਦਾਇ ਆਪ ਪੈਦਾ ਹੁੰਦਾ ਹੈ ਤਾਂ ਹੋਰ ਫ਼ਰੇਸ਼ਤੇ ਖੁਦਾ ਦੇ ਪਾਸ ਥੋੜੇ ਹਨ ਜੋ ਖੁਦਾ ਤਵੱਲਦ ਹੁੰਦਾ ਹੈ, ਤਾਂ ਇਮਾਮ ਦਾ ਬੇਟਾ ਓਥੇ ਹੈ ਸੀ ਸੋ ਉਸਨੇ ਖਿਦਮਤਗਾਰ ਨੂੰ ਕਹਿ ਕੇ ਅਰ ਬਾਬੇ ਉਸਦੀ

ਮਾਦਰ ਨੂੰ ਕਹਿਕੇ ਸੂਰਤ ਉਸਦੀ ਸੁਇਨੇ ਦੀ ਬਣਵਾਈ ਅਤੇ ਉਸ ਤੇ ਬਸਤਰ ਦੇ ਕਰ ਤਲਾਉ ਵਿਚ ਡਾਲ ਦਿਤੀ ਅਤੇ ਇਮਾਮ ਜਾਤਾ ਜੋ ਮੇਰੇ ਬੇਟੇ ਨੂੰ ਡਾਲ ਦਿਤਾ ਨੇ ਤਾਂ ਇਮਾਮ ਤਲਾਉ ਵਿਚ ਕੁੱਦਿਆ, ਤਾਂ ਬਾਬਾ ਹੱਸਿਆ ਅਰ ਕਹਿਆ ਤੇਰੇ ਪਾਸ ਹੋਰ ਨੌਕਰ ਥੋਹੜੇ ਸੇ ਜੋ ਤੂੰ ਆਪ ਕੁੱਦਿਆ ਹੈਂ, ਤਾਂ ਇਮਾਮ ਕਹਿਆ ਮੈਂ ਜਾਤਾ ਮੇਰੇ ਪੁੱਤਰ ਨੂੰ ਸੁਟਿਆ ਨੇ ਸੋ ਮੈਨੂੰ ਕਹਿਣ ਦੀ ਤਾਬ ਨਹੀਂ ਹੋਈ ਜੋ ਮਤ ਇਹ ਡੁਬ ਜਾਂਦਾ ਹੋਵੇ, ਤਾਂ ਬਾਬੇ ਕਹਿਆ ਜੈਸੇ ਤੈਨੂੰ ਪੁਤ੍ਰ ਪਿਆਰਾ ਹੈ ਤੈਸੇ ਮਹਾਰਾਜ ਨੂੰ ਆਪਣੇ ਭਗਤ ਪਿਆਰੇ ਹਨ ਸੋ ਜਦ ਭਗਤਾਂ ਨੂੰ ਕੋਈ ਦੁਖਾਂਵਦਾ ਹੈ ਤਾਂ ਮਹਾਰਾਜ ਸਮਾਲਦਾ ਨਹੀਂ ਆਪ ਅਵਤਾਰ ਲੈਂਦਾ ਹੈ ਅਰ ਜੋ ਭਗਤ ਹੈਨ ਓਨ੍ਹਾਂ ਦਾ ਮਨ ਨੀਵਾਂ ਹੁੰਦਾ ਹੈ ਅਤੇ ਜੋ ਗਰਬ ਕਰਦੇ ਹਨ ਸੋ ਅਗਿਆਨੀ ਹਨ ਅਰ ਮਹਾਰਾਜ ਨਿਮਾਣਿਆਂ ਦਾ ਮਾਣ ਕਰਤਾ ਹੈ।'

ਉਪਰਲੀ ਉਦਾਹਰਣ ਵਿਚ ਪਾਠਕ ਫਾਰਸੀ ਦੇ ਕਈ ਸ਼ਬਦ ਦੇਖੇਗਾ ਜਿਹੜੇ ਕਿ ਪੰਜਾਬੀ ਰੂਪ ਧਾਰਨ ਕਰ ਗਏ ਸਨ ਜਿਵੇਂ ਕੁਰਾਨ, ਖੁਦੀ, ਪੈਕੰਬਰ, ਦੀਦਾਰ ਆਦਿਕ। ਸ਼ਬਦ ਸਾਰੇ ਹੀ ਸਹਿਜ ਸੁਭਾ ਹੀ ਜੁੜ ਬਣ ਕੇ ਬਾਹਰ ਨਿਕਲੇ ਹਨ। ਵਾਕ ਲੰਮੇ ਲੰਮੇ ਹਨ ਅਤੇ 'ਅਰ', 'ਤਾਂ', 'ਕਿ', 'ਜੋ', 'ਤੇ', 'ਸੋ' ਸ਼ਬਦਾਂ ਦੀ ਵਰਤੋਂ ਨਾਲ ਬਹੁਤ ਲਮਕਾਏ ਗਏ ਹਨ। ਵਾਕ ਉਥੇ ਹੀ ਖ਼ਤਮ ਹੁੰਦਾ ਹੈ ਜਿਥੇ ਵਿਆਖਿਆ ਖ਼ਤਮ ਹੁੰਦੀ ਹੈ। ਇਸ ਲਈ ਪੈਰਿਆਂ ਦੀ ਬਣਤਰ ਦਾ ਕੋਈ ਖ਼ਿਆਲ ਨਹੀਂ ਕੀਤਾ ਗਿਆ।

'ਗਿਆਨ ਰਤਨਾਵਲੀ' ਵਿਚ ਨਾ ਕੇਵਲ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀ ਵਿਆਖਿਆ ਹੈ ਸਗੋਂ ਗੁਰੂ ਨਾਨਕ ਦੇਵ ਜੀ ਦੇ। ਸਮੇਂ ਸਮੇਂ ਉਚਾਰੀ ਗਈ ਬਾਣੀ ਦੀ ਵੀ ਵਿਆਖਿਆ ਹੈ ਜਿਵੇਂ ਜਪੁਜੀ ਸਾਹਿਬ, ਆਸਾ ਦੀ ਵਾਰ, ਸਿਧ ਗੋਸ਼ਟ ਆਦਿਕ ਬਾਣੀਆਂ ਦੇ ਟੀਕੇ ਵੀ ਦਿਤੇ ਗਏ ਹਨ। 'ਗਿਆਨ ਰਤਨਾਵਲੀ' ਇਕ ਟੀਕਾ ਹੈ ਅਤੇ ਇਹਦੇ ਅੰਦਰ ਕਈ ਹੋਰ ਟੀਕੇ ਵੀ ਹਨ। ਇਵੇਂ ਹੀ ਸਾਖੀਆਂ ਵਿਚ ਕਈ ਹੋਰ ਸਾਖੀਆਂ ਵੀ ਆ ਜਾਂਦੀਆਂ ਹਨ।

'ਗਿਆਨ ਰਤਨਾਵਲੀ' ਤੇ ਭਗਤ ਰਤਨਾਵਲੀ ਦੀ ਹਰ ਸਾਖੀ ਆਪਣੇ ਆਪ ਵਿਚ ਸੰਪੂਰਨ ਹੈ। ਗੁਰੂ ਜੀ ਵਿਅਕਤਿੱਤਵ ਨਾਲ ਕਿਸੇ ਸਿੱਖ ਦਾ ਸਬੰਧ ਦਸਿਆ ਗਿਆ ਹੈ ਅਤੇ ਗੁਰੂ ਵਲੋਂ ਉਪਦੇਸ਼ ਦਿਤੇ ਗਏ ਹਨ।

ਭਾਈ ਮਨੀ ਸਿੰਘ ਜੀ ਦੀ ਬੋਲੀ ਆਮ ਸਾਧਾਂ, ਫਕੀਰਾਂ, ਤੇ ਸਾਈਂ ਲੋਕਾਂ ਦੀ ਬੋਲੀ ਹੈ। ਇਹਨੂੰ ਵਿਦਵਤਾ ਨਾਲ ਲੱਦ ਦਿਤਾ ਗਿਆ ਹੈ, ਇਸ ਲਈ ਇਹਦੇ ਵਿਚ ਭਾਈ ਬਾਲੇ ਵਾਲੀ ਜਨਮਸਾਖੀ ਤੇ ਪੁਰਾਤਨ ਜਨਮ ਸਾਖੀ ਵਾਲੀ

ਕਾਵਿਕ ਵਾਰਤਕ ਦੀ ਘਾਟ ਹੈ। ਪਰ ਵਿਆਕਰਣਿਕ ਨਿਯਮਾਂ ਨੂੰ ਮੁੱਖ ਰੱਖਦਿਆਂ ਹੋਇਆਂ ਬੋਲੀ ਭਾਈ ਬਾਲੇ ਵਾਲੀ ਜਨਮਸਾਖੀ ਵਰਗੀ ਹੈ। ਇਸ ਸਧੂਕੜੀ ਬੋਲੀ ਵਿਚ ਕਿਰਿਆਵਾਂ ਵਿਗੜੇ ਰੂਪ ਵਿਚ ਮਿਲਦੀਆਂ ਹਨ ਨਾਲੇ ਇਹ ਭਾਰਤੀ-ਸਾਧ ਭਾਸ਼ਾ ਤੋਂ ਪ੍ਰਭਾਵਤ ਹਨ। ਉਦਾਹਰਣ :—

(ੳ) ਭਾਈ ਜੀ ਦਾ ਬਚਨ ਹੈ ਜੋ ਮੈਂ ਨਮਸਕਾਰ ਕਰਤਾ ਹੌਂ।

(ਅ) ਤਾਂ ਉਸਦੇ ਧਿਆਨ ਸੇ ਬਾਣੀ ਉਤਪਨ ਹੋਈ।

(ੲ) ਭਾਈ ਜੀ ਕਹਿਤੇ ਹੈਂ।

(ਸ) ਅਰ ਕਈ ਮਹੰਮਦ ਅਰ ਕਈ ਕਤੇਬਾਂ ਉਤਪਤ ਕੀਤੀਆਂ।

(ਹ) ਜੈਸੇ ਚਕਰ ਭੁਰਮਤਾ ਹੈ ਤੈਸੇ ਚਾਰੋਂ ਜੁਗੋਂ ਕੇ ਆਵਣ ਜਾਵਣ ਕਰ ਆਰਜਾ ਖੀਣ ਹੋਤੀ ਜਾਤੀ ਹੈ।

(ਕ) ਮਨ ਵਿਖਿਉਂ ਮੇਂ ਲੀਨ ਹੋ ਰਿਹਾ ਹੈ।

(ਖ) ਨੰਦ ਅਤੇ ਜਸੋਧਾਂ ਦੇ ਗ੍ਰਿਹਿ ਵਿਖੇ ਕ੍ਰੀੜਾ ਕਰਤੇ ਭਏ।

(ਗ) ਜੋ ਪੀਛੇ ਕਰ਼ਮ ਕੀਏ ਹਨ ਸੋ ਅਬ ਭੋਗੇ ਹਨ।

(ਘ) ਭਾਈ ਜੀ ਕਹੇ ਹੈਂ।

(ਙ) ਜੋ ਕੁਛ ਤਿਸ ਕੋ ਫਲ ਹੋਤਾ ਥਾ।

(ਚ) ਤਾਂ ਤੇ ਗੁਰਮੁਖਾਂ ਨੇ ਵੀਚਾਰ ਕਰ ਭਗਤ ਯੋਗ ਪ੍ਰਮਾਨ ਰਖਾ।

(ਛ) ਤਿਨ ਕਾ ਤੋਂ ਵਾਸ਼ਨਾ ਕਾ ਅੰਗੂਰ ਦਗਧ ਭਇਆ।

(ਜ) ਬ੍ਰਹਮ ਲੋਕ ਸੇ ਮਾਤ ਲੋਕ ਮੇਂ ਆਂਵਦੀ ਹੈ।

(ਝ) ਸਮੁੱਤ ਆਪਣੀ ਕਾਗਦ ਕੀਚੇ।

(ਟ) ਤਾਂ ਬਾਬੇ ਨੇ ਐਸਾ ਕੀਆ। (ਗਿਆਨ ਰਤਨਾਵਲੀ)

ਇਹੋ ਜਿਹੀਆਂ ਹੋਰ ਕਈ ਮਿਸਾਲਾਂ ਦਿਤੀਆਂ ਜਾ ਸਕਦੀਆਂ ਹਨ ਜਿਨ੍ਹਾਂ ਤੋਂ ਇਹ ਸਿਧ ਹੁੰਦਾ ਹੈ ਕਿ ਸਾਧ-ਭਾਸ਼ਾ ਦੀਆਂ ਕਿਰਿਆਵਾਂ, ਸਬੰਧਕ ਤੇ ਯੋਜਕ ਵਰਤੇ ਗਏ ਹੋਨ। 'ਭਗਤ ਰਤਨਾਵਲੀ' ਵਿਚ ਬੋਲੀ ਕਾਫ਼ੀ ਸਾਫ ਹੈ। ਹੋ ਸਕਦਾ ਹੈ ਕਿ ਉਤਾਰਾ ਕਰਨ ਵਾਲੇ ਨੇ ਬੋਲੀ ਵਿਚ ਕੁਝ ਫ਼ਰਕ ਪਾ ਦਿਤਾ ਹੋਵੇ।

ਬੋਲੀ ਦੀ ਸ਼ਬਦਾਵਲੀ ਨੂੰ ਧਿਆਨ ਨਾਲ ਵੇਖਿਆ ਇਹ ਕਿਹਾ ਜਾ

ਸਕਦਾ ਹੈ ਕਿ ਭਾਈ ਮਨੀ ਸਿੰਘ ਜੀ ਫਾਰਸੀ ਅਤੇ ਸੰਸਕ੍ਰਿਤ ਦੇ ਚੰਗੇ ਵਿਦਵਾਨ ਸਨ। ਉਂਜ ਭਾਈ ਜੀ ਨੇ 'ਗਿਆਨ ਰਤਨਾਵਲੀ' ਵਿਚ ਸੰਸਕ੍ਰਿਤ ਤੇ ਫਾਰਸ਼ੀ 'ਚੋਂ ਮਿਸਾਲਾਂ ਵੀ ਦਿਤੀਆਂ ਹਨ। ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਹੀ ਇਕ ਅਜੇਹੀ ਹੈ ਜਿਨ੍ਹਾਂ ਦਾ ਮੇਲ ਵੇਦਾਂਤੀਆਂ, ਜੋਗੀਆਂ, ਮੁਸਲਮਾਨਾਂ, ਬੋਧੀਆਂ ਤੇ ਜੈਨੀਆਂ ਸਾਰਿਆਂ ਨਾਲ ਹੋਇਆ ਹੈ। ਇਸ ਲਈ ਉਨ੍ਹਾਂ ਦੀ ਸ਼ਖ਼ਸੀਅਤ ਨਾਲ ਸਬੰਧਤ ਕਿਸੇ ਵੀ ਪੋਥੀ ਵਿਚ ਦੂਜੇ ਮਤਾਂ ਦੇ ਸ਼ਬਦ ਮਿਲਣੇ ਜ਼ਰੂਰੀ ਹਨ। ਫਿਰ ਭਾਈ ਜੀ ਵਿਦਵਾਨ ਹੋਣ ਕਰਕੇ ਦੂਜੇ ਧਰਮਾਂ ਦੀ ਸ਼ਬਦਾਵਲੀ ਨੂੰ ਬੜੀ ਚੰਗੀ ਤਰ੍ਹਾਂ ਪਹੁੰਚ ਸਕੇ ਹਨ। ਹੇਠਾਂ ਅਸੀਂ ਭਾਈ ਜੀ ਦੀ ਵਿਦਵਤਾ ਦੀਆਂ ਇਕ ਦੋ ਮਿਸਾਲਾਂ ਲੈਂਦੇ ਹਾਂ।

(ੳ) 'ਤਾਂ ਭਾਈ ਜੀ ਕਹਿਆ ਜਬ ਸਤਜੁਗ ਥੀਂ ਤ੍ਰੇਤਾ ਆਇਆ ਅਰ ਮਹਾਰਾਜ ਨੇ ਆਪਣੀ ਕਲਾ ਛੇਆਂ ਰਿਖੀਆਂ ਮੇਂ ਪਾਇ ਦਈ ਅਰ ਖਟ ਰਿਖੋਂ ਨੇ ਬਿਚਾਰਿਆ ਜੋ ਚਹੁੰ ਬੇਦਾਂ ਕਾ ਤਾਤਪਰਜ ਤ੍ਰੇਤੇ ਅਰ ਦੁਆਪਰ ਕੇ ਜੀਵ ਸਮਝ ਨਹੀਂ ਸਕਹਿੰਗੇ ਕਯੋਂਕਿ ਦੁਆਦਸ ਮਹਾਂ ਵਾਕ ਚਹੁੰ ਬੇਦਾਂ ਕੇ ਹੈਨ ਜੈਸੇ ਰਿਗਵੇਦ ਨੇ ਪ੍ਰਗਿਆਨੰਦ ਬ੍ਰਹਮ ਕਹਾ ਹੈ ਸੋ ਪ੍ਰਗਿਆ ਕਹੀਏ ਬੁਧ ਆਨੰਦ ਕਹੀਏ ਅਰ ਬ੍ਰਹਮ ਕਹੀਏ ਵਿਆਪਕ ਸੋ ਜੈਸੇ ਸਰਬ ਜਲੋਂ ਮੇਂ ਏਕ ਸੂਰਜ ਕਾ ਪ੍ਰਤਿਬਿੰਬ ਦ੍ਰਿਸ਼ਟ ਆਂਵਦਾ ਹੈ ਤੈਸੇ ਸਰਬ ਬੁਧੋਂ ਮੇਂ ਏਕ ਬ੍ਰਹਮ ਦ੍ਰਿਸਟ ਆਂਵਦਾ ਹੈ, ਅਰ ਜਜੁਰਬੇਦ ਨੇ ਅੰਹ ਬ੍ਰਹਮ ਅਸਮੀ ਕਹਾ ਹੈ ਸੋ ਅਹੌਂ ਕਹੀਏ ਜੀਵ ਅਰ ਬ੍ਰਹਮ ਕਹੀਏ ਈਸ਼ਰ ਅਰ ਅਸਮੀ ਕਹੀਏ ਵਾਹਿਗੁਰੂ ਕੀ ਸਤਿਆ, ਅਰ ਸਿਆਮ ਵੇਦ ਕੇ ਤੱਤਵੰਅਸ ਕਹਾ ਹੈ ਸੋ ਤਤ ਜੋ ਈਸ਼ਰ ਹੈ ਅਰ ਤੁਅੰ ਜੋ ਜ਼ੀਵ ਹੈ, ਅਸ ਕੰਹੀਏ ਸੋਈ ਬ੍ਰਹਮ ਹੈ, ਅਰ ਅਥਰਬਣ ਬੇਦ ਨੇ ਅਯੰ ਆਤਮਾ ਬ੍ਰਹਮ ਕਹਾ ਹੈ, ਸੋ ਖਟ ਰਿਖੋਂ ਨੇ ਚਹੁੰ ਬੇਦਾਂ ਕੇ ਧਰਮ ਮਥ ਕਰ ਖਟ ਸ਼ਾਸਤ੍ਰ ਕੀਤੇ।'

(ਗਿਆਨ ਰਤਨਾਵਲੀ)

(ਅ) "ਤਾਂ ਫਿਰ ਪੰਡਤਾਂ ਨੇ ਨਾਨੂੰ ਪਾਸ ਪ੍ਰਸ਼ਨ ਕੀਤਾ ਜੋ ਏਹ ਕਥਾ ਕਉੱਨ ਸੇ ਗ੍ਰੰਥ ਮੇ ਲਿਖੀ ਹੂਈ ਹੈ ਤਾਂ ਨਾਨੂੰ ਕਹਾ ਗਿਆਨ ਪ੍ਰਬੋਧ ਚੰਦ੍ਰ ਉੱਦਯ ਨਾਟਿਕ ਉਸ ਗ੍ਰੰਥ ਦ੍ਰਾ ਨਾਉਂ ਓਥੇ ਮੋਹ ਤੇ ਬਿਬੇਕ ਦਾ ਜੁਧ ਹੈ ਸੋ ਓਥੇ ਲਿਖਾ ਹੈ ਜੋ ਵਿਸ਼ਨ ਨੇ ਬਬੇਕ ਨੂੰ ਕਹਾ ਹੈ ਕਿ ਮੈਂ ਤੇਰੀ ਸਹਾਇਤਾ ਦੇ ਵਾਸਤੇ ਕਲਜੁਗ ਵਿਚ ਭਗਤਿ ਸੰਯੁਗਤ ਨਾਨਕ ਅਵਤਾਰ ਧਾਰਨ ਕਰਾਂਗਾ ਅਰ ਮਹਾਂ ਮੋਹ ਕਾ ਬਲ ਖੀਣ ਕਰਾਂਗਾ ਅਰ ਸ਼ਾਂਤ ਮਈ ਬਾਣੀ ਜਗਤ ਕਉ ਵਰਤਾਂਵਾਂਗਾ ਸੋ ਏਹ ਓਹੋ ਨਾਜਕ ਅਉੱਤਾਰ ਉੱਤਪਤਿ ਹੋਇਆ ਹੈ ਤਾਂ ਸਭਨਾ ਬਾਬੇ ਨੂੰ ਨਮਸਕਾਰ

ਕੀਤਾ ਅਰ ਕਹਾ ਅਸਾਨੂੰ ਇਜੇਹਾ ਉਪਦੇਸ਼ ਦੇਵੋ ਜੋ ਜਨਮ ਮਰਨ ਥੀਂ ਮੁਕਤ ਹੋਈਏ. ਤਾਂ ਬਚਨ ਹੋਇਆ ਤੁਸੀਂ ਸੱਚੇ ਹੋ ਕੇ ਮਹਾਰਾਜ ਦੀ ਭਗਤਿ ਨੂੰ ਲਗੇ ਰਹੋ ਸੋ ਏਹ ਮਹਾਰਾਜ ਦੀ ਭਗਤਿ ਤੁਸਾਨੂੰ ਕਲਜੁਗ ਦੇ ਵਿਘਨਾ ਥੀਂ ਕੱਢਕੇ ਮਹਾਰਾਜ ਦੇ ਚਰਨਾਂ ਨੂੰ ਪ੍ਰਾਪਤ ਕਰੇਗੀ, ਤਾਂ ਫੇਰ ਪੰਡਤਾਂ ਨੇ ਨਾਨੂੰ ਨੂੰ ਕਹਿਆ ਕਿ ਉਹ ਸਾਰਾ ਗ੍ਰੰਥ ਅਸਾਨੂੰ ਕ੍ਰਿਪਾ ਕਰ ਸੁਣਾਈਏ, ਤਾਂ ਨਾਨੂੰ ਪੰਡਤ ਲਗਾ ਸੁਣਾਵਣ।" (ਗਿਆਨ ਰਤਨਾਵਲੀ)

ਅਸਲ ਵਿਚ 'ਭਗਤ ਰਤਨਾਵਲੀ' ਵਿਚ ਭਾਈ ਮਨੀ ਸਿੰਘ ਜੀ ਨੂੰ ਵਿਦਵਤਾ ਪ੍ਰਗਟਾਣ ਦਾ ਅਵਸਰ ਨਹੀਂ ਮਿਲਿਆ। ਉਹਦੇ ਵਿਚ ਉਹ ਆਪਣੀ ਖੋਜ ਪੇਸ਼ ਕਰ ਸਕੇ ਹਨ। ਪਰ ਜੇ ਉਨ੍ਹਾਂ ਨੇ ਗੁਰਸਿਖਾਂ ਦੀਆਂ ਸਾਖੀਆਂ ਗੁਰੂ ਜੀ ਦੇ ਮੁਖਾਰਬਿੰਦ ਤੋਂ ਸੁਣੀਆਂ ਹਨ ਤਾਂ ਇਹ ਪੁਸਤਕ ਉਨ੍ਹਾਂ ਦੀ ਖੋਜ ਵੀ ਨਹੀਂ ਕਹੀ ਜਾ ਸਕਦੀ। ਕਿਹਾ ਜਾਂਦਾ ਹੈ ਕਿ ਸ਼ੈਲੀ ਸ਼ਖ਼ਸੀਅਤ ਹੈ। ਭਾਈ ਮਨੀ ਸਿੰਘ ਜੀ ਦੀ ਸ਼ੈਲੀ ਵੀ ਉਨ੍ਹਾਂ ਦੇ ਖ਼ਿਆਲਾਂ ਅਨੁਸਾਰ ਢਲੀ ਹੋਈ ਇਕ ਸ਼ੈਲੀ ਹੈ। ਭਾਈ ਮਨੀ ਸਿੰਘ ਜੀ ਦੀ ਪੁਸਤਕ 'ਗਿਆਨ ਰਤਨਾਵਲੀ' ਨਿਰਾ ਟੀਕਾ ਹੀ ਨਹੀਂ, ਇਹਦੇ ਵਿਚ ਮੌਲਿਕਤਾ ਵੀ ਹੈ। ਭਾਈ ਜੀ ਨੇ ਕਵੀਆਂ ਵਾਂਗੂੰ ਉਪਮਾ ਅਲੰਕਾਰ ਬਹੁਤ ਵਰਤਿਆ ਹੈ ਅਤੇ ਘਰੋਗੀ ਵਸਤਾਂ ਦੇ ਅਲੰਕਾਰ ਵਰਤੇ ਹਨ, ਜਿਵੇਂ :—

(ੳ) ਜੈਸੇ ਮਨੁਖ ਆਪਸ ਮੇਂ ਭਾਜੀ ਵੰਡਦੇ ਹੈਨ ਅਰ ਸੁਖੀ ਵਸਦੇ ਹੈਨ ਤੈਸੇ ਪੰਜਾਂ ਤਤਾਂ ਨੇ ਭੀ ਇਕ ਇਕ ਪ੍ਰਕਿਰਤਿ ਆਪਣੀ ਚੌਹਾਂ ਤਤਾਂ ਮੇਂ ਪਾਈ ਹੈ।

(ਅ) ਈਸ਼ਰ ਰਿਜ਼ਕ ਦੇਣੇ ਦਾ ਸ਼ਾਹ ਹੈ ਅਰ ਸਤਿਗੁਰੂ ਗਿਆਨ ਦੇਣੇ ਕਾ ਸ਼ਾਹ ਹੈ।

(ੲ) ਈਸ਼ਵਰ ਸੂਤਰਧਾਰ ਹੈ ਅਰ ਜੀਵ ਪੁਤਲੀਆਂ ਹੈਂ। ਸੋ ਜੈਸੇ ਸੂਤਰਧਾਰ ਪ੍ਰੇਰਨਾ ਕਰਤਾ ਹੈ ਅਰ ਪੁਤਲੀਆਂ ਕ੍ਰਿਆ ਕਰਤੀਆਂ ਹੈ, ਤੈਸੇ ਹੀ ਕਰਤਾਰ ਪ੍ਰੇਰਨਾ ਕਰ ਰਹਾ ਹੈ ਅਰ ਇਹ ਜੀਵ ਪਏ ਭਰਮਤੇ ਹੈਂ।

(ਸ) ਜੈਸੇ ਗੁਲਰ ਕੇ ਬ੍ਰਿਛ ਸਾਥ ਅਨੇਕ ਫਲ ਹੋਤੇ ਹੈਂ, ਤੈਸੇ ਮਾਇਆ ਕੇ ਰੋਮ ਰੋਮ ਸੇ ਕਈ ਬ੍ਰਹਮੰਡ ਉਤਪਤ ਭਏ।

(ੳ) ਤੇ (ਸ) ਉਪਮਾਵਾਂ ਹਨ (ਅ) ਤੇ (ੲ) ਰੂਪਕ।

ਟੀਕਾ ਕਰਦਿਆਂ ਭੀ ਭਾਈ ਜੀ ਨੇ ਕਿਤੇ ਕਿਤੇ ਬੜਾ ਮੌਲਿਕ ਤੇ ਨਿਰਾਲਾ ਜਿਹਾ ਖ਼ਿਆਲ ਦਿਤਾ ਹੈ, ਜਿਵੇਂ ਆਸਾ ਦੀ ਵਾਰ ਵਿਚ—

'ਘੜੀਆਂ ਸਭੇ ਗੋਪੀਆ ਪਹਰੇ ਕੰਨ ਗੋਪਾਲ'

ਇਸ ਦਾ ਭਾਵ ਭਾਈ ਜੀ ਨੇ ਇਉਂ ਦਸਿਆ ਹੈ :

'....ਅਰ ਆਠ ਪਹਿਰ ਜੋ ਹੈਂ ਸੋ ਆਠ ਨੰਦ ਗੋਪਾਲ ਕੇ ਸਾਥੀ ਹੈਂ ਅਰ ਗਹਿਣੇ ਜੋ ਹੈਂ ਸੋ ਪੰਜੇ ਤਤ ਹੈਂ....'

ਇਵੇਂ ਹੀ ਆਰਤੀ ਦਾ ਭਾਵ ਵੀ ਬੜਾ ਮੌਲਿਕ ਹੈ ਜਿਵੇਂ :

'ਤਾਂ ਬਾਬੇ ਕਹਿਆ ਕਿ ਦਸਵੇਂ ਦੁਆਰ ਮੇਂ ਅਰ ਉਦਰ ਮੇਂ ਜੋ ਪੁਲਾੜ ਹੈ ਸੋ ਥਾਲ ਹੈ ਅਰ ਨੇਤ੍ਰ ਜੋ ਹੈਂ ਸੋ ਸੂਰਜ ਹੈਂ ਅਰ ਮਨ ਜੋ ਹੈ ਸੋ ਚੰਦ੍ਰਮਾ ਹੈ ਸੋ ਏਹ ਦੁਇ ਦੀਪਕ ਹੈਂ ਅਰ ਜੋਗੀਓਂ ਕਉ ਭੀ ਦਸਵੇਂ ਦੁਆਰੁ ਤਾਰੇ ਨਜ਼ਰ ਆਵਤੇ ਹੈਂ ਅਰ ਦਾਂਤ ਭੀ ਤਾਰਿਆਂ ਕੇ ਸਮਾਨ ਹੈਂ ਸੋ ਇਸ ਥਾਲ ਮੇਂ ਮੋਤੀ ਲਗੇ ਹੂਏ ਹੈਂ ਅਰ ਚੰਦਨ ਥੀਂ ਆਦਿ ਲੈ ਕਰ ਜੋ ਵਾਸ਼ਨਾ ਨਾਸਕਾ ਸੂੰਘਤੀ ਹੈ ਸੋ ਚੈਤੰਨ ਹੀ ਕੇ ਧੂਪ ਚੜ੍ਹਤਾ ਹੈ ਅਰ ਜੇਤੀਆਂ ਪਵਣਾਂ ਘੁਲਤੀਆਂ ਹੈਂ ਅਰ ਜੋ ਦਸਵੇਂ ਦੁਆਰ ਪਵਨ ਚੜ੍ਹਤਾ ਹੈ ਸੋ ਜੀਵ ਕੋ ਚਵਰ ਹੋਤਾ ਹੈ ਅਰ ਓਅੰਕਾਰ ਕੇ ਜਾਪ ਕਰ ਕੇ ਜੋ ਰੋਮ ਰੋਮ ਪ੍ਰਸੰਨ ਹੋਤੇ ਹੈਂ ਸੋਈ ਬਨਾਸਪਤੀ ਫਲ ਫੂਲ ਹੋਤਾ ਹੈ। ਸੋਈ ਬਨਾਸਪਤੀ ਕੇ ਫਲ ਫੂਲ ਉਸ ਬਨਾਸਪਤੀ ਪਰ ਚੜ੍ਹਤੇ ਹੈਂ ਸੋ ਹੋਰ ਕੈਸੀ ਆਰਤੀ ਹੋਵੇ ਅਰ ਅਨਾਹਦ ਸ਼ਬਦ ਜੋ ਦਸਵੇਂ ਦੁਆਰ ਵਜਤਾ ਹੈ ਸੋ ਭੇਰੀ ਹੈ।'

ਜਦੋਂ ਪੰਡਿਤ ਬ੍ਰਿਜ ਨਾਥ ਨਾਲ ਗੁਰੂ ਨਾਨਕ ਦੀ ਗੱਲਬਾਤ ਹੁੰਦੀ ਤਾਂ ਪੰਡਿਤ ਦੇ ਨਾਂ ਬਾਰੇ ਭਾਈ ਜੀ ਨੇ ਬੜਾ ਮੌਲਿਕ ਖ਼ਿਆਲ ਦਿਤਾ ਹੈ :

'ਫਿਰ ਬਾਬੇ ਪੰਡਿਤ ਨੂੰ ਕਹਿਆ ਬ੍ਰਿਜ ਨਾਥ ਤਾਂ ਭਗਵਾਨ ਦਾ ਨਾਮ ਹੈ ਸੋ ਤੂੰ ਆਪਣਾ ਨਾਮ ਕਿਉਂ ਰਖਾਇਆ ਹੈ ਤਾਂ ਪੰਡਿਤ ਕਹਿਆ ਗਊਆਂ ਦੇ ਬੈਠਣ ਦੀ ਜਗਾ ਨੂੰ ਬ੍ਰਿਜ ਕਹੀਦਾ ਹੈ ਅਰ ਜੋ ਉਸਦਾ ਸੁਆਮੀ ਹੋਵੇ ਸੋ ਨਾਥ ਕਹੀਏ ਸੋ ਇਹ ਸਰੀਰ ਰੂਪੀ ਬ੍ਰਿਜ ਹੈ ਅਰ ਇੰਦ੍ਰੀਆਂ ਰੂਪੀ ਗਊਆਂ ਹਨ ਅਰ ਜੋ ਤਿਸ ਦੇ ਬੈਠਣ ਉਠਾਵਣ ਦਾ ਪ੍ਰੇਰਕ ਹੈ ਸੋ ਨਾਥ ਕਹੀਏ ਤਾਂ ਤੇ ਮੈਂ ਜੀਵ ਹੋਂ ਅਰ ਸਰੀਰ ਦਾ ਸਾਖੀ ਹੋਂ, ਸੋ ਇਸ ਵਾਸੇ ਮੁਝੇ ਬ੍ਰਿਜਨਾਥ ਕਹਿਤੇ ਹੈਂ....."

ਇਵੇਂ ਜਿਵੇਂ ਧਾਰਮਕ ਵਾਰਾਂ ਦੀ ਉਤਪਤੀ ਬਾਰੇ ਬੜਾ ਮੌਲਿਕ ਖ਼ਿਆਲ ਪ੍ਰਗਟ ਕੀਤਾ ਹੈ।

"............ ਤਾਂ ਫਿਰ ਸ਼ੇਖ ਬ੍ਰਹਮ ਕਹਿਆ ਕਿ ਜੋ ਜੀ ਢਾਡੀ ਰਾਜਿਓਂ ਕੀ ਵਾਰ ਗਾਵਤੇ ਹੈਂ ਸੋ ਰਾਜੇ ਭੀ ਪ੍ਰਸੰਨ ਹੋਤੇ ਹੈਂ ਅਰ ਸੂਰਮੇ ਭੀ ਪ੍ਰਸੰਨ ਹੋ ਕੇ ਜੁਧ ਕਰਤੇ ਹੈਂ ਕਾਇਰਾਂ ਕੇ ਮਨ ਮੇਂ ਭੀ ਜੁੱਧ ਕਾ ਉੱਤਮ ਹੋਇ ਆਵਤਾ ਹੈ ਤੈਸੇ ਹੀ ਜੋ ਮਹਾਰਾਜ ਕੀ ਵਾਰ ਗਾਵਤੇ ਹੈਂ ਤਾਂ ਮਹਾਰਾਜ ਭੀ ਪ੍ਰਸੰਨ ਹੋਤੇ ਹੈਂ ਅਰ ਸੰਤ ਭੀ ਪ੍ਰਸੰਨ ਹੋਤੇ ਹੈਂ ਅਰ ਜੌਨਸੇ ਜਗਯਾਸੀ ਹੈਂ ਤਿਨ ਕੋ ਭੀ ਮਨ ਅਰ ਇੰਦ੍ਰੀਓਂ ਕੇ ਜੀਤਣੇ ਕਾ ਉਦਮ ਹੋਇ ਆਵਤਾ ਹੈ ਤਾਂ ਤੁਸੀਂ ਮੈਨੂੰ ਕਾਇ ਪਰਮੇਸ਼ਰ ਕੀ ਵਾਰ ਸੁਣਾਵੋ, ਤਾਂ ਬਾਬੇ ਕਹਿਆ ਮਰਦਾਨਿਆ! ਕਬੀਰ ਜੀ ਨੇ ਗਉੜੀ ਕਾ ਰਾਗ ਤੇ ਸਿਧਾਂ ਨੇ ਰਾਮਕਲੀ ਕਾ ਰਾਗ ਅੰਗੀਕਾਰ ਕੀਆ ਹੈ ਅਰ ਹਮਾਰੇ ਸਭ ਹੀ ਰਾਗ ਹੈਂ ਪਰ ਇਹ ਪੀਰ ਆਸਾਵੰਤ ਆਇਆ ਹੈ ਸੋ ਆਸਾ ਕੇ ਰਾਗ ਵਿਚ ਵਾਰ ਸੁਣਾਵਹੁ।"

ਪਰ ਜਿਥੇ ਭਾਈ ਸਾਹਿਬ ਦੀ ਵਾਰਤਕ ਵਿਆਖਿਆ ਦਾ ਇਕ ਚੰਗਾ ਹਥਿਆਰ ਹੈ, ਉਥੇ ਵਿਆਖਿਆ ਕਰਦਿਆਂ ਭਾਈ ਜੀ ਕਈ ਵਾਰੀ ਬੜੇ ਅਜੀਬ ਖ਼ਿਆਲ ਲਿਖਦੇ ਹਨ.......

(ੳ) "........ਤਾਂ ਬਾਬੇ ਕਹਿਆ ਨਿਤਪ੍ਰਤ ਪ੍ਰਾਣਾਯਾਮ ਕਰਕੇ ਮਨ ਨਾਸ ਹੁੰਦਾ ਹੈ ਅਰ ਜਗਤ ਨੂੰ ਅਨਿਤ ਜਾਣਨੇ ਕਰ ਵਾਸ਼ਨਾ ਖੈ ਹੋਤੀਆਂ ਹੈਂ ਅਰ ਵੇਦਾਂਤ ਕੇ ਅਭਿਆਸ ਕਰ ਤੱਤ ਗਿਆਨ ਹੋਤਾ ਹੈ...... ਗੁਰੂ ਨਾਨਕ ਦੇਵ ਜੀ ਦੇ ਮੁਖੋਂ ਇਹ ਅਖਵਾਣਾ ਸੋਭਤਾ ਨਹੀਂ ਕਿਉਂਕਿ ਇਹ ਉਨ੍ਹਾਂ ਦੇ ਸਿਧਾਂਤ ਅਨੁਸਾਰ ਨਹੀਂ।"

(ਅ) "......... ਤਾਂ ਉਸ ਕਹਿਆ ਜੀ ਪਿਛਲੇ ਜਨਮ ਮੈਂ ਬ੍ਰਾਹਮਣ ਸੀ...... ਅਰ ਮੇਰੇ ਘਰ ਗੁਰ ਆਏ ਸਨ ਸੋ ਮੈਂ ਉਨਾਂ ਦਾ ਆਦਰ ਨਹੀਂ ਕੀਤਾ ਤਾਂ ਫਿਰ ਓਨਾਂ ਮੈਨੂੰ ਸਰਾਪ ਦਿਤਾ ਜੋ ਤੂੰ ਰਾਖਸ਼ ਹੋਵੇਂਗਾ ਤਾਂ ਮੈਂ ਚਰਨਾਂ ਪਰ ਡਿਗ ਪਿਆ ਅਰ ਬੇਨਤੀ ਕੀਤੀ ਜੀ ਜੋ ਮੇਰਾ ਉਧਾਰ ਕਿਉਂ ਕਰ ਹੋਵੇਗਾ ਤਾਂ ਗੁਰਾਂ ਨੇ ਕਹਿਆ ਕਿ ਜਦ ਤੈਨੂੰ ਸੰਤਾਂ ਦਾ ਦਰਸ਼ਨ ਹੋਵੇਗਾ ਤਦ ਤੇਰਾ ਉਧਾਰ ਹੋਵੇਗਾ, ਤਾਂ ਮੈਂ ਕਹਿਆ ਕਿ ਮੈਂ ਸੰਤਾਂ ਨੂੰ ਕਿਉਂ ਕਰ ਪਛਾਣਾਂਗਾ ਤਾਂ ਓਨਾਂ ਨੇ ਕਹਿਆ ਜਿਨ੍ਹਾਂ ਦੇ ਹਥ ਪਾਇਆਂ ਤੇਲ ਦਾ ਕੜਾਹਾ ਠੰਢਾ ਹੋ ਜਾਵੈ ਸੋ ਓਹ ਸੰਤ ਹੋਣਗੇ ਅਤੇ ਫਿਰ ਮੈਨੂੰ ਓਨਾਂ ਨੇ ਇਕ ਸ਼ੀਸ਼ਾ ਦੀਆ ਅਰ ਕਹਿਆ ਕਿ ਇਸ ਸ਼ੀਸ਼ੇ ਦੇ ਵਿਚ ਜਿਨ੍ਹਾਂ ਦਾ ਮੁੱਖ ਮਨੁੱਖਾਂ ਦੀ ਨਿਆਈਂ ਨਜ਼ਰ ਆਵੇ ਸੋ ਓਨਾਂ ਨੂੰ ਤੂੰ ਸੰਤ ਜਾਣੀ, ਸੋ ਓਹ ਸ਼ੀਸ਼ਾ ਬਾਬੇ ਦੇ ਰੋਬਰੋ ਲੈ ਆਇਆ।"

ਇਹ ਵਾਕ ਕੌਡੇ ਰਾਖਸ਼ ਦੀ ਸਾਖੀ ਵਿਚੋਂ ਹਨ। ਪਿਛਲੇ ਜਨਮ ਵਿਚ ਮਿਲਿਆ ਸ਼ੀਸ਼ਾ ਕੌਡਾ, ਬਾਬੇ ਦੇ ਸਾਹਮਣੇ ਲਿਆ ਰਖਦਾ ਹੈ।

(ੲ) .....“ਮਰਦਾਨਿਆ ਤੂੰ ਰਬਾਬ ਉਤੇ ਅਸਵਾਰ ਹੋ ਅਤੇ ਅਸੀਂ ਖੜਾਵਾਂ ਉਤੇ ਅਸਵਾਰ ਹੋਂਦੇ ਹਾਂ.....”

(ਸ) ਠਗਾਂ ਦੀ ਸਾਖੀ ਜਿਹੜੀ ਰੂਮ ਦੇਸ਼ ਵਿਚ ਵਾਪਰਦੀ ਹੈ, ਓਥੇ ਇਕ ਬਲਦੀ ਚਿਖਾ ਵਿਖਾਈ ਗਈ ਹੈ।

ਕਿਸੇ ਵਿਦਵਾਨ ਦੀਆਂ ਲਿਖੀਆਂ ਇਹੋ ਜਿਹੀਆਂ ਗੱਲਾਂ ਸਾਨੂੰ ਅਚੰਭੇ ਵਿਚ ਪਾ ਦਿੰਦੀਆਂ ਹਨ। ਇਹੋ ਕਾਰਨ ਹੈ ਕਿ ਕਈ ਵਾਰੀ ਇਹੋ ਜਿਹੀਆਂ ਊਣਤਾਈਆਂ ਵੇਖ ਕੇ ਲੇਖਕ ਨਾਲ ਸਬੰਧਤ ਰਚਨਾ ਤੇ ਸ਼ੱਕ ਪੈ ਜਾਂਦਾ ਹੈ।

ਭਾਈ ਮਨੀ ਸਿੰਘ ਦੀ ਵਾਰਤਕ ਦਾ ਜਦੋਂ ਅਸੀਂ ਉਨਾਂ ਤੋ ਪਹਿਲਾਂ ਲਿਖੀਆਂ ਜਾ ਚੁੱਕੀਆਂ ਰਚਨਾਵਾਂ ਨਾਲ ਟਾਕਰਾ ਕਰਦੇ ਹਾਂ ਤਾਂ ਭਾਈ ਮਨੀ ਸਿੰਘ ਦੀਆਂ ਰਚਨਾਵਾਂ ਦੀ ਵਾਰਤਕ ਸ਼ੈਲੀ ਸਭ ਤੋਂ ਉੱਤਮ ਪ੍ਰਤੀਤ ਹੁੰਦੀ ਹੈ ਕਿਉਂਕਿ ਭਾਈ ਮਨੀ ਸਿੰਘ ਨੇ ਪੰਜਾਬੀ ਵਾਰਤਕ ਨੂੰ ਇਸ ਪੱਧਰ ਤੇ ਲੈ ਆਂਦਾ ਕਿ ਇਸ ਵਿਚ ਕਈ ਕਿਸਮ ਦੇ ਖ਼ਿਆਲ ਪ੍ਰਗਟਾਏ ਜਾ ਸਕਦੇ ਸਨ ਜਿਵੇਂ ਜੀਵ ਉਤਪਤੀ ਬਾਰੇ ਭਾਈ ਮਨੀ ਸਿੰਘ ਜੀ ਲਿਖਦੇ ਹਨ :—

“...ਰਕਤ-ਬੀਰਜ ਸੇ ਇਸਤ੍ਰੀ ਪੁਰਖ ਕੀ ਉਤਪਤੀ ਰਚੀ, ਸੋ ਜੇ ਕਦੀ ਮਾਤਾ ਦੀ ਰਕਤ ਵਿਸ਼ੇਸ਼ ਹੋਵੇ ਤਾਂ ਇਸਤ੍ਰੀ ਉਤਪਤੀ ਹੋਤੀ ਹੈ ਅਰ ਜੇ ਪਿਤਾ ਦਾ ਬੀਰਜ ਵਿਸ਼ੇਸ਼ ਹੋਵੇ ਤਾਂ ਪੁਰਸ਼ ਉਤਪਤ ਹੋਤਾ ਹੈ ਅਰ ਜੋ ਦੋਨੋਂ ਸਮਾਨ ਹੋਣ ਤਾਂ ਨਿਪੁੰਸਕ ਜਨਮਤਾ ਹੈ। ਤਾਂ ਸਿਖਾਂ ਪ੍ਰਸ਼ਨ ਕੀਤਾ ਜੀ ਇਸਤ੍ਰੀ ਸੰਢ ਅਨਸੂਤਾ ਕਿਸ ਪ੍ਰਕਾਰ ਹੋਤੀ ਹੈ ਅਰ ਪੁਰਖ ਨਿਪੁੰਸਕ ਕਿਉਂ ਕਰ ਹੁੰਦਾ ਹੈ, ਤਾਂ ਭਾਈ ਜੀ ਕਹਿਆ, ਜੇ ਪੁਰਖ ਕਾ ਬੀਰਜ ਗਾੜ੍ਹਾ ਹੋਵੇ ਅਰ ਇਸਤ੍ਰੀ ਕੀ ਰਕਤ ਪਤਲੀ ਹੋਵੇ ਤਾਂ ਇਸਤ੍ਰੀ ਸੰਢ ਉਤਪਤ ਹੋਤੀ ਹੈ ਅਰ ਜੇ ਇਸਤ੍ਰੀ ਕੀ ਰਕਤ ਸੰਘਣੀ ਹੋਵੇ ਅਰ ਪੁਰਖ ਕਾ ਬੀਰਜ ਪਤਲਾ ਹੋਵੇ ਪਰ ਸਮਾਨ ਹੋਵੇ ਤਾਂ ਪੁਰਖ ਨਿਪੁੰਸਤਕ ਜਨਮਤਾ ਹੈ।”

ਪੰਜਾਬੀ ਵਾਰਤਕ ਵਿਚ ਪਹਿਲੀ ਵਾਰ ਇਹੋ ਜਿਹੇ ਖ਼ਿਆਲ ਲਿਖੇ ਗਏ। ਭਾਈ ਮਨੀ ਸਿੰਘ ਜੀ ਦੇ ਸਮਕਾਲੀਆਂ ਵਿਚੋਂ ਸੰਤ ਅੱਡਣ ਸ਼ਾਹ ਹੈ, ਜਿਸਦੀ ਵਾਰਤਕ ਰਚਨਾ ਚੋਂ ਉਦਾਹਰਣ ਪਿਛਲੇ ਕਾਂਡ ਵਿਚ ਦਿਤੀ ਜੀ ਚੁਕੀ ਹੈ।

ਅੱਡਣ ਸ਼ਾਹ ਦੀ ਵਾਰਤਕ ਭਾਈ ਮਨੀ ਸਿੰਘ ਜੀ ਦੀ ਵਾਰਤਕ ਵਾਂਗੂੰ ਹੀ ਖ਼ਿਆਲਾਂ ਦੇ ਚੌੜੇ ਪਸਾਰੇ ਵਿਚ ਪ੍ਰਵੇਸ਼ ਕਰਦੀ ਹੈ।

ਭਾਈ ਸਾਹਿਬ ਨੇ ਪੰਜਾਬੀ ਵਾਰਤਕ ਵਿਚ ਸਾਹਿਤਕ ਜੀਵਨੀ ਨੂੰ ਭਾਵੇਂ ਸ਼ੁਰੂ ਨਹੀਂ ਕੀਤਾ ਪਰ ਉਨ੍ਹਾਂ ਨੇ ਇਸ ਕਲਾ ਨੂੰ ਕਾਫ਼ੀ ਮਹਾਨਤਾ ਦਿਤੀ ਅਤੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਗਿਆਨ ਰਤਨਾਵਲੀ ਰਾਹੀਂ ਭੇਟ ਕੀਤਾ ਅਤੇ ਗੁਰਸਿੱਖਾਂ ਦੇ ਜੀਵਨ ਨੂੰ ਰਤਨਾਵਲੀ ਰਾਹੀਂ।

12

# ਭਾਈ ਮਨੀ ਸਿੰਘ ਜੀ ਦੀਆਂ ਰਚਨਾਵਾਂ ਵਿਚ

(ੳ) ਉਨ੍ਹਾਂ ਦਾ ਸਮਾਂ।

(ਅ) ਇਤਿਹਾਸਕ ਤੇ ਮਿਥਿਹਾਸਕ ਹਵਾਲੇ।

(ੲ) ਗੁਰਮਤ।

(ੳ) ਭਾਈ ਮਨੀ ਸਿੰਘ ਜੀ ਦੀਆਂ ਰਚਨਾਵਾਂ ਵਿਚ ਉਨ੍ਹਾਂ ਦਾ ਸਮਾਂ।

ਹਰ ਲਿਖਾਰੀ ਦੀ ਰਚਨਾ ਜਾਣੇ ਜਾਂ ਅਣਜਾਣੇ ਉਹਦੇ ਸਮੇਂ ਨੂੰ ਪ੍ਰਗਟਾਉਂਦੀ ਹੈ। ਪਰ ਭਾਈ ਮਨੀ ਸਿੰਘ ਜੀ ਦੀਆਂ ਰਚਨਾਵਾਂ ਵਿਚ ਉਨ੍ਹਾਂ ਦੇ ਸਮੇਂ ਬਾਰੇ ਸਾਨੂੰ ਬਹੁਤ ਸਾਫ਼ ਪਤਾ ਲਗਦਾ ਹੈ। ਇਹਦਾ ਕਾਰਨ ਇਹ ਹੈ ਕਿ ਇਕ ਤਾਂ ਭਾਈ ਜੀ ਦੀਆਂ ਰਚਨਾਵਾਂ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਦੇ ਟੀਕੇ ਹਨ ਤੇ ਦੂਜੇ ਜਿਸ ਸਮੇਂ ਭਾਈ ਮਨੀ ਸਿੰਘ ਜੀ ਨੇ ਆਪਣੀਆਂ ਪੁਸਤਕਾਂ ਲਿਖੀਆਂ ਉਸ ਸਮੇਂ ਸਿੱਖਾਂ ਉਤੇ ਰਾਜ ਵਲੋਂ ਬੜੇ ਜ਼ੁਲਮ ਹੋ ਰਹੇ ਸਨ ਅਤੇ ਭਾਈ ਸਾਹਿਬ ਤਾਂ ਦਰਬਾਰ ਸਾਹਿਬ ਦੀ ਮੁੱਖੀ ਦੀ ਪਦਵੀ ਤੇ ਇਸਥਿਤ ਸਨ, ਇਸ ਲਈ ਉਹ ਉਨ੍ਹਾਂ ਜ਼ੁਲਮਾਂ ਨੂੰ ਖੋਲ੍ਹ ਕੇ ਨਹੀਂ ਲਿਖ ਸਕਦੇ ਸਨ ਕਿਉਂਕਿ ਜ਼ਾਲਮ ਤਾਂ ਕੋਈ ਬਹਾਨਾ ਲਭਦਾ ਸੀ, ਸਿੱਖਾਂ ਦੇ ਮੁੱਖੀਆਂ ਨੂੰ ਮਾਰ ਮੁਕਾਣ ਦਾ।

ਇਸਦਾ ਇਹ ਭਾਵ ਨਹੀਂ ਕਿ ਭਾਈ ਸਾਹਿਬ ਨੇ ਕਿਸੇ ਡਰ ਹੇਠਾਂ ਆਪਣੇ ਸਮੇਂ ਦੇ ਹਾਲਾਤ ਤੇ ਚਾਨਣਾ ਨਹੀਂ ਪਾਇਆ। ਅਸਲ ਗੱਲ ਇਹ ਹੈ ਕਿ ਉਨ੍ਹਾਂ ਦਾ ਵਿਸ਼ਾ ਹੀ ਅਜੇਹਾ ਸੀ ਜਿਹੜਾ ਪਿਛਲੇ ਸਮੇਂ ਨੂੰ ਖੋਲ੍ਹ ਕੇ ਪ੍ਰਗਟ ਕਰਨ ਦੀ ਮੰਗ ਕਰਦਾ ਸੀ। ਜਾਂ ਤਾਂ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਨੂੰ ਲਿਖਿਆ ਜਾਂ ਗੁਰਸਿੱਖਾਂ ਦੇ ਜੀਵਨ ਦੀਆਂ ਘਟਨਾਵਾਂ ਨੂੰ।

ਫਿਰ ਵੀ ਕੁਝ ਇਕ ਉਦਾਹਰਣਾ ਦਿਤੀਆਂ ਜਾ ਸਕਦੀਆਂ ਹਨ ਜਿਨ੍ਹਾਂ ਵਿਚ ਭਾਈ ਜੀ ਆਪਣੇ ਸਮੇਂ ਬਾਬਤ ਦਸ ਰਹੇ ਹਨ ਜਿਵੇ :—

"..... ਕਿਸੇ ਦਾ ਕੋਈ ਵਰਜਿਆ ਭੀ ਨਾ ਰਹੇ ਅਰ ਜੇ ਪੁਰਖ ਪ੍ਰਿਤਮਾਂ ਕੋ ਪੂਜੇ ਤਾਂ ਇਸਤ੍ਰੀ ਕਬਰਾਂ ਕੋ ਪੂਜੇ ਅਰ ਪੁਤ੍ਰ ਮੜ੍ਹੀਆਂ ਕੋ ਪੂਜੇ ਅਰ ਜੋ ਭਾਈ ਸਤਿਗੁਰੂ ਕੇ ਪੂਜੇ ਤਾਂ ਭੈਣ ਸਰਵਰ ਕਉ ਪੂਜੇ......" (ਗਿਆਨ ਰਤਨਾਵਲੀ)

ਭਾਈ ਜੀ ਦੇ ਸਮੇਂ ਬਾਬਤ ਉਨ੍ਹਾਂ ਦੀ ਚਿਠੀ ਤੋਂ ਸਾਨੂੰ ਕੁਝ ਪਤਾ ਲਗਦਾ ਹੈ ਕਿਉਂ ਜੋ ਉਹ ਨਿਜ ਦੇ ਸਿੱਖਾਂ ਦੇ ਅਤੇ ਪੰਜਾਬ ਦੇ ਸਮਾਚਾਰ ਮਾਤਾ ਜੀ ਨੂੰ ਲਿਖ ਕੇ ਭੇਜਦੇ ਹਨ। ਆਪਣੇ ਸਮੇਂ ਦੇ ਰਾਜਨੀਤਕ ਸਮਾਚਾਰ ਉਨ੍ਹਾਂ ਨੇ ਏਦਾਂ ਪ੍ਰਗਟਾਏ ਹਨ :—

"....ਦੇਸ ਵਿਚ ਖਾਲਸੇ ਦਾ ਬਲ ਛੂਟ ਗਇਆ ਹੈ। ਸਿੰਘ ਪਰਬਤਾਂ ਬਬਾਨਾਂ ਵਿਚਿ ਜਾਇ ਬਸੇ ਹੈਨ। ਮਲੇਛੋਂ ਕੀ ਦੇਸ ਮੇਂ ਦੋਹੀ ਹੈ। ਬਸਤੀ ਮੇਂ ਬਾਲਕ, ਜੁਵਾਂ ਇਸਤਰੀ ਸਲਾਮਤ ਨਾਹੀਂ। ਮੁਛ ਮੁਛ ਕਰ ਮਾਰਦੇ ਹੈਨ। ਗੁਰੂ ਦਰੋਹੀ ਬੀ ਉਨ੍ਹਾਂ ਦੇ ਸੰਗ ਮਿਲਿ ਗਏ ਹੈਨ। ਹੰਦਾਲੀਏ ਮਿਲਿ ਕਰ ਮੁਕਬਰੀ ਕਰਦੇ ਹੈਨ। ਸਬੀ ਚਕੁ ਛੋੜ ਗਏ ਹਨ। ਮੁਤਸਦੀ ਭਾਗ ਗਏ ਹੈਨ। ਸਾਡੇ ਪਰ ਅਬੀ ਤੋ ਅਕਾਲ ਕੀ ਰਛਾ ਹੈ। ਕਲ ਕੀ ਖਬਰ ਨਾਹੀ। ...... ਦੇਸ ਵਿਚ ਗੋਗਾ ਹੈ ਕਿ ਬੰਦਾ ਬੰਧਨ ਮੁਕਤ ਹੋਏ ਭਾਗ ਗਇਆ ਹੈ। ਸਾਹਿਬ ਬਹੁੜੀ ਕਰਨਗੇ। ......"

ਸੋ ਇਸ ਚਿਠੀ ਵਿਚੋਂ ਖਾਲਸੇ ਉਤੇ ਆਈ ਭੀੜਾ ਅਤੇ ਬੰਦਾ ਬਹਾਦਰ ਦੀ ਕੈਦ ਤੋਂ ਰਿਹਾਈ ਦਾ ਹਾਲ ਦਿਤਾ ਗਿਆ ਹੈ।

### (ਅ) ਇਤਿਹਾਸਕ ਤੇ ਮਿਥਿਹਾਸਕ ਹਵਾਲੇ।

ਭਾਈ ਮਨੀ ਸਿੰਘ ਜੀ ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਸੰਸਕ੍ਰਿਤ ਤੇ ਫਾਰਸੀ ਦੇ ਚੰਗੇ ਵਿਦਵਾਨ ਸਨ, ਇਸ ਲਈ ਹਿੰਦੂ ਤੇ ਮੁਸਲਮਾਨੀ ਧਰਮਾਂ ਦਾ ਉਨ੍ਹਾਂ ਨੂੰ ਬੜਾ ਡੂੰਘਾ ਗਿਆਨ ਸੀ। 'ਗਿਆਨ ਰਤਨਾਵਲੀ' ਵਿਚ ਦੋਹਾਂ ਧਰਮਾਂ ਦੇ ਇਤਿਹਾਸਕ ਜਾਂ ਮਿਥਿਹਾਸਕ ਹਵਾਲੇ ਸਾਨੂੰ ਮਿਲਦੇ ਹਨ। ਕੁਝ ਉਦਾਹਰਣਾਂ ਹੇਠਾਂ ਦਿੰਦੇ ਹਾਂ :—

(ੳ) ਏਕ ਸਮੇਂ ਬ੍ਰਹਮਾ ਅਰ ਵਿਸ਼ਨ ਅਰ ਮਹੇਸ਼ ਸੋ ਤੀਨੋ ਕੇ ਮਨ ਮੇਂ ਆਈ ਕਿ ਹਮ ਤੀਨੋ ਤੋ ਏਕ ਸਾਰਖੇ ਹੈਂ ਪਰ ਹਮ ਤੀਨੋਂ ਮੇਂ ਈਸ਼ਵਰ ਕਉਣ ਹੈ ਤਾਂ ਬ੍ਰਹਮੇ ਮੈਂ ਜੋ ਜਗਤ ਨੂੰ ਉਤਪਤ ਕਰਤਾ ਹੋਂ ਤਾਂ ਮੈਂ ਹੀ ਈਸ਼ਵਰ ਹੋਂ, ਅਰ ਵਿਸ਼ਨ ਕਹਾ ਮੈਂ ਜੋ ਪਾਲਨਾ ਕਰਤਾ ਹੋਂ ਤਾਂ ਤੇ ਮੈਂ ਹੀ ਈਸ਼ਵਰ ਹੋਂ, ਅਰ ਸ਼ਿਵ ਕਹਾ ਮੈਂ ਜੋ ਸੰਘਾਰ ਕਰਤਾ ਹੋਂ ਸੋ ਮੈਂ ਹੀ ਈਸ਼ਵਰ ਹੋਂ, ਤਬ ਸ਼ਿਵ ਨੇ ਆਪਣਾ

ਲਿੰਗ ਅਸਥਾਪਨ ਕੀਆ ਅਰ ਕਹਾ ਜੋ ਮੇਰੇ ਲਿੰਗ ਕਾ ਅੰਤ ਦੇਖ ਆਵੇ ਸੋ ਤਿਸ ਕੋ ਮੈਂ ਈਸ਼ਵਰ ਜਾਨੋਗਾ ਸੋ ਏਕ ਓਰ ਬ੍ਰਹਮਾ ਗਇਆ ਅਰ ਏਕ ਓਰ ਵਿਸ਼ਨ ਗਇਆ ਤਾਂ ਬ੍ਰਹਮਾ ਜਾਤਾ ਜਾਤਾ ਥਕ ਪੜਾ ਅਰ ਫਿਰ ਆਇਆ ਅਰ ਆਇ ਕੇ ਕਹਿਆ ਕਿ ਮੈਂ ਅੰਤ ਪਾਇ ਆਇਆ ਹਾਂ, ਅਰ ਵਿਸ਼ਨ ਜਾਤੇ ਜਾਤੇ ਵਿਚਾਰਿਆ ਜੋ ਲਿੰਗ ਪੰਜਾਂ ਭੂਤਾਂ ਕਾ ਹੈ ਅਰ ਭੂਤ ਮਾਇਆ ਕੇ ਕਾਰਜ ਹੈਂ ਤਾਂ ਤੇ ਇਨਕਾ ਅਸੱਤ ਜਾਣਨਾ ਏਹੀ ਅੰਤ ਹੈ ਤਾਂ ਵਿਸ਼ਨ ਭੀ ਫਿਰ ਆਇਆ, ਤਾਂ ਸ਼ਿਵ ਨੇ ਬ੍ਰਹਮੇ ਕੋ ਕਹਾ ਕਿ ਤੂੰ ਝੂਠ ਬੋਲਿਆ ਹੈ ਤਾਂ ਤੇ ਤੇਰੀ ਪ੍ਰਿਤਮਾ ਪ੍ਰਿਥਵੀ ਤੇ ਪੂਜਣੇ ਜੋਗ ਨ ਹੋਵੇਗੀ, ਤਾਂ ਬ੍ਰਹਮੇ ਕਹਿਆ ਕਿ ਜੋ ਮੇਰੀ ਬਾਣੀ ਪੂਜਣਗੇ ਤਿਨਾ ਕੋ ਮੁਕਤਿ ਮਿਲੇਗੀ ਅਰ ਤੇਰੀ ਪ੍ਰਿਤਮਾ ਕੋ ਜੋ ਰੁਧਰ ਅਰ ਮੰਸ ਕਰ ਪੂਜਣਗੇ ਸੋ ਭੂਤੋਂ ਕੀ ਅਰ ਗਣੋਂ ਕੀ ਗਤਿ ਕੋ ਪ੍ਰਾਪਤ ਹੋਵੇਂਗੇ, ਤਾਂ ਵਿਸ਼ਨ ਜੋਗ ਮਾਇਆ ਕੋ ਅੰਗੀਕਾਰ ਕਰ ਕੇ ਸ਼ੇਸ਼ਨਾਗ ਕੀ ਸਿਹਜਾ ਪਰ ਜਾਕੇ ਸੋਇ ਰਹਿਆ ਅਰ ਸ਼ਿਵ ਇੰਦ੍ਰੀਓਂ ਅਰ ਵਾਸ਼ਨਾ ਕੋ ਰੋਕ ਕੇ ਸਮਾਧ ਬਿਖੇ ਇਸਥਿਤ ਹੋਇ ਰਹਿਆ ਅਰ ਬ੍ਰਹਮਾ ਵੇਦਾਂ ਕੇ ਪਰਚੇ ਮਹਿਂ ਲਗ ਰਹਾ ਅਰ ਫਿਰ ਏਕ ਸਮੇਂ ਸਪਤ ਰਿਖੋਂ ਨੇ ਵਿਚਾਰਿਆ ਕਿ ਇਨ ਤੀਨੋਂ ਦੇਵਤੋਂ ਮੇਂ ਪੂਜਨੇ ਜੋਗ ਕਉਣ ਬ੍ਰਹਮ ਹੈ ਜੋ ਜਿਸਕੀ ਪੂਜਾ ਕਰਕੇ ਜਗਤ ਉਧਰੇ, ਤਬ ਭ੍ਰਿਗ ਨੇ ਕਹਾ ਕਿ ਮੈਂ ਇਨਕਾ ਅੰਤ ਲੇ ਆਵਤਾ ਹੋਂ ਤਬ ਪ੍ਰਿਥਮੇਂ ਭ੍ਰਿਗ ਬ੍ਰਹਮੇ ਕੇ ਪਾਸ ਗਇਆ ਅਰ ਡੰਡਉਤ ਨਾ ਕੀਆ ਤਬ ਬ੍ਰਹਮੇ ਨੇ ਅਤਿਥ ਪੂਜਨ ਨਾ ਕੀਆ ਅਰ ਵੇਦਾਂ ਕੋ ਪਰਚੇ ਮੇਂ ਬ੍ਰਹਮਾ ਲਗਾ ਰਹਿਆ ਤਾਂ ਫਿਰ ਭ੍ਰਿਗ ਸ਼ਿਵ ਕੇ ਪਾਸ ਗਇਆ ਤਾਂ ਸ਼ਿਵ ਉਠੇ ਅਰ ਭ੍ਰਿਗ ਕਉ ਕੰਠ ਲਗਾਵਣ ਲਗੇ ਤਾਂ ਭ੍ਰਿਗ ਨੇ ਕਹਾ ਤੇਰੇ ਕੰਠ ਮੇਂ ਮਿਰਤਕੋਂ ਕੇ ਸੀਸ ਹੈਂ ਮੈਂ ਤੁਝੇ ਸਪਰਸ਼ ਨਹੀਂ ਕਰਤਾ ਤਉ ਸ਼ਿਵ ਜੀ ਨੇ ਤ੍ਰਿਸੂਲ ਸੰਭਾਲਿਆ ਤਾਂ ਫਿਰ ਭ੍ਰਿਗ ਵਿਸ਼ਨ ਕੇ ਗਇਆ ਅਰ ਜਾਕਰ ਤਿਸਕੀ ਵਖੀ ਮੇਂ ਲਤ ਕਾ ਪ੍ਰਹਾਰ ਕੀਆ ਤਾਂ ਵਿਸ਼ਨ ਉਠਕੇ ਉਸ ਦੇ ਚਰਨ ਮਲਨ ਲਗਾ ਅਰ ਕਹਾ ਕਿ ਮੇਰਾ ਰਿਦਾ ਕਠੋਰ ਹੈ ਅਰ ਤੁਮਰੇ ਚਰਨ ਕੋਮਲ ਹੈਂ ਸੋ ਜੇ ਤੁਮ ਕਉ ਦੁੱਖ ਪਹੁੰਚਿਆ ਹੋਵੇ ਤਾਂ ਬਖਸ਼ਣਾ ਅਰ ਏਹ ਵਰ ਦੇਵੋ ਕਿ ਜਦ ਮੈਂ ਅਵਤਾਰ ਹੋ ਤਾਂ ਤੁਮਾਰੇ ਚਰਣ ਕਾ ਚਿੰਨ੍ਹ ਮੇਰੀ ਵਖੀ ਮੇਂ ਹੋਵੇ ਅਰ ਓਹ ਨਾ ਬਦਲੇ ਸੋ ਏਹ ਕ੍ਰਿਪਾ ਕਰ ਕੇ ਦਾਨ ਦੇਵਣਾ, ਸੋ ਇਸੀ ਵਾਸਤੇ ਸਭੀ ਰਿਖੀਓਂ ਮੇਂ ਵਿਸ਼ਨ ਪੂਜਨੀਕ ਹੂਆ ਤਾਂ ਤੇ ਜੋ ਕੋਈ ਧੀਰਜ ਧਾਰਤੇ ਹੈਂ ਸੋਈ ਪੂਜਨ ਯੋਗ ਹੋਤੇ ਹੈਂ।

'ਤੁਹਾਡੇ ਇਬਰਾਹੀਮ ਪੈਕੰਬਰ ਨੇ ਇਕ ਰਿਖ ਦੀ ਬੇਟੀ ਵਿਆਹੀ ਸੀ ਅਰ ਉਸ ਨੇ ਨਾਲ ਇਕਰਾਰ ਕੀਤਾ ਸੀ ਕਿ ਹੋਰ ਔਰਤ ਨਾਲ ਨਿਕਾਹ ਨਹੀਂ ਕਰਾਂਗਾ

ਸੋ ਫਿਰ ਕਿਤਨੀ ਮੁਦਤ ਪਿੱਛੇ ਉਸਨੂੰ ਇਕ ਮਰਜ਼ ਹੋ ਗਈ ਤਾਂ ਉਸਨੇ ਬਹੁਤ ਇਲਾਜ ਕੀਤੇ ਅਰ ਫਾਇਦਾ ਕੁਛ ਨਾ ਹੁਆ ਤਾਂ ਫਿਰ ਬਹੁਤ ਹਕੀਮਾਂ ਨੂੰ ਸੁਦਿਆ ਅਰ ਪੁਛਿਆ ਤਾਂ ਹਕੀਮਾਂ ਉਸ ਨੂੰ ਕਹਿਆ ਕਿ ਜਬ ਤੂੰ ਕੋਈ ਬਿਕਰ ਔਰਤ ਕਰੇਂ ਤਾਂ ਤੇਰਾ ਅਜ਼ਾਰ ਦੂਰ ਹੋਤਾ ਹੈ ਤਾਂ ਫਿਰ ਉਸ ਨੇ ਇਕ ਦਰਵੇਸ਼ ਦੀ ਦੁਖਤਰ ਨਾਲ ਨਿਕਾਹ ਕੀਤਾ ਸੋ ਜਬ ਉਸਦੇ ਨਜ਼ਦੀਕ ਗਇਆ ਤਾਂ ਉਸ ਦਾ ਅਜ਼ਾਰ ਦੂਰ ਹੋਇਆ ਅਤੇ ਜਬ ਅਗਲੀ ਔਰਤ ਨੂੰ ਨਿਕਾਹ ਦੀ ਖ਼ਬਰ ਹੋਈ ਤਾਂ ਉਸ ਨੇ ਪੈਕੰਬਰ ਨੂੰ ਕਾਬੂ ਕਰ ਕੇ ਉਸਦੀ ਸੁੰਨਤ ਕਰਾਈ ਅਰ ਸਿਰ ਦੀ ਜਾਗਾ ਉਸ ਦੇ ਕੇਸ ਤਰਾਸ਼ੇ ਅਤੇ ਲਬਾਂ ਦੀ ਜਾਗਾ ਉਸ ਦੇ ਬਾਰੂਤ ਤਰਾਸ਼ੇ ਅਰ ਉਸ ਦੇ ਨਫਸ ਥੀਂ ਗੋਸ਼ਤ ਤਰਾਸ਼ਿਆ ਸੋ ਇਸ ਤੋਂ ਇਬਤਦਾ ਸਭ ਸ਼ਰਤਾਂ ਕੀਤੀਆਂ ਅਰ ਉਸ ਦੀ ਦੂਜੀ ਔਰਤ ਜੋ ਥੀਂ ਸੋ ਇਸ ਮੱਕੇ ਦੇ ਅਸਥਾਨ ਪਾਨੀ ਦੇ ਵਿਚ ਛੋਡ ਗਇਆ ਸੀ ਸੋ ਫਿਰ ਤਿਸ ਥੀਂ ਇਕ ਫਰਜ਼ੰਦ ਪੈਦਾ ਹੋਇਆ ਅਰ ਇਸ ਚਾਰ ਦਿਵਾਲੀ ਦੀ ਜਾਗਾਂ ਬੀਆਬਾਨ ਸੀ ਅਰ ਏਥੇ ਸ਼ਿਵ ਦੇ ਅਸਥਾਨ ਆਬ ਖਲੋਤਾ ਸੀ ਸੋ ਏਥੇ ਆਪਣੀ ਅਉਰਤ ਤੇ ਫਰਜ਼ੰਦ ਨੂੰ ਛਡ ਗਿਆ ਸੀ ਅਤੇ ਓਹ ਬਰਗਾਂ ਤੇ ਫਲਾਂ ਨਾਲ ਗੁਜ਼ਰਾਨ ਕਰਨ ਤਾਂ ਫਿਰ ਇਕ ਸੁਦਾਗਰ ਦਾ ਕਾਫ਼ਲਾ ਰਾਹ ਗੁੰਮ ਕਰ ਕੇ ਇਸ ਜਾਗਾ ਆ ਨਿਕਲਿਆ ਅਰ ਆਬ ਕਰਕੇ ਸਭਨਾਂ ਆਪਣੀ ਗੁਜ਼ਰਾਨ ਕੀਤੀ ਤਾਂ ਸਉਦਾਗਰਾਂ ਜਾਤਾ ਇਹ ਵਡੀ ਬਰਕਤ ਦਾ ਮਕਾਨ ਹੈ। ਤਾਂ ਤੇ ਓਨਾਂ ਆਪਣੇ ਮਾਲ ਜ਼ਕਾਤ ਵਿਚੋਂ ਚਾਰ ਦਿਵਾਲੀ ਬਣਾਈ ਅਰ ਉਸ ਔਰਤ ਦੀ ਫਰਜ਼ੰਦ ਸਮੇਤ ਬਹੁਤ ਖਿਦਮਤ ਕੀਤੀ ਅਤੇ ਜਦ ਉਸਦਾ ਪੁਤ੍ਰ ਵਡਾ ਹੋਇਆ ਤਾਂ ਓਹ ਭੀ ਪੈਕੰਬਰ ਹੋਇਆ ਅਰ ਤੁਸਾਡਾ ਪੈਕੰਬਰ ਮੁਹੰਮਦ ਜੋ ਜਿਸਦੀ ਤੁਸੀ ਉਮਤ ਹੋ ਸੋ ਉਸਨੇ ਏਥੇ ਬਜ਼ੁਰਗਾਂ ਦਾ ਮਕਾਨ ਜਾਣ ਕੇ ਖੁਦਾ ਦੀ ਬੰਦਗੀ ਕੀਤੀ ਅਤੇ ਜਉਂ ਖਾਧੇ ਅਰ ਏਥੇ ਹੀ ਉਸ ਨੂੰ ਫਰੇਸ਼ਤਾ ਪੈਕੰਬਰੀ ਦੀਆਂ ਆਇਤਾਂ ਲਿਆਇਆ ਸੀ।'

## (ਏ) ਭਾਈ ਮਨੀ ਸਿੰਘ ਜੀ ਦੀਆਂ ਰਚਨਾਵਾਂ ਵਿਚ ਗੁਰਮਤ।

ਭਾਈ ਮਨੀ ਸਿੰਘ ਜੀ ਭਾਈ ਗੁਰਦਾਸ ਵਾਂਗੂ ਪੂਰਨ ਗੁਰਸਿੱਖ ਸਨ। ਆਪਣੇ ਜ਼ਾਤੀ ਤਜਰਬੇ ਨੂੰ ਸਾਦਾ ਪਰ ਡੂੰਘੀਆਂ ਸਤਰਾਂ ਵਿਚ ਗੁਰਮਤ ਤੇ ਵਿਚਾਰ ਕਰਦੇ ਹੋਏ ਅਣਪਛਾਤੇ ਹੀ ਬੜੀ ਸਫ਼ਲਤਾ ਨਾਲ ਪੇਸ਼ ਕਰ ਸਕੇ ਹਨ। ਸਿੱਖਾਂ ਦੀਆਂ ਕੁਰਬਾਨੀਆਂ ਤੋਂ ਆਪ ਜਾਣੂੰ ਸਨ। ਆਪ ਦੀਆਂ ਦੋਵੇਂ ਪੁਸਤਕਾਂ ਗਿਆਨ ਰਤਨਾਵਲੀ ਤੇ ਭਗਤ ਰਤਨਾਵਲੀ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਾਂਗ ਹੀ ਗੁਰਮਤ ਦੀਆਂ ਵਿਚਾਰਾਂ ਨਾਲ ਭਰਪੂਰ ਹਨ। ਹਰ ਸਾਖੀ ਵਿਚ

ਗੁਰਮਤ ਦਾ ਕੋਈ ਨਾ ਕੋਈ ਉਪਦੇਸ਼ ਹੈ। ਗੁਰਬਾਣੀ ਦਾ ਟੀਕਾ ਤਾਂ ਨਿਰੋਲ ਗੁਰਮਤ ਹੋਇਆ ਪਰ ਸਾਖੀਆਂ ਵਿਚ ਕੋਈ ਨਾ ਕੋਈ ਵਿਅਕਤੀ ਗੁਰਚਰਨਾਂ ਤੇ ਡਿਗ ਕੇ ਉਪਦੇਸ਼ ਲੈਂਦਾ ਹੈ। ਜੇ ਸਤਿਗੁਰੂ ਅਗੇ ਕੋਈ ਅੜਦਾ ਹੈ ਤਾਂ ਗੋਸ਼ਟਾਂ ਹੁੰਦੀਆਂ ਹਨ ਅਤੇ ਇਨ੍ਹਾਂ ਗੋਸ਼ਟਾਂ ਵਿਚ ਸਤਿਗੁਰੂ ਤੇ ਗੁਰੂਬਾਣੀ ਦੀ ਵਿਜੈ ਹੁੰਦੀ ਹੈ। 'ਭਗਤ ਰਤਨਾਵਲੀ' ਵਿਚ ਗੁਰੂ ਜੀ ਗੁਰਸਿੱਖਾਂ ਦੇ ਸੁਆਲਾਂ ਦਾ ਉੱਤਰ ਦਿੰਦੇ ਹਨ ਅਤੇ ਗੁਰੂ ਦਾ ਹਰ ਬਚਨ ਹੀ ਗੁਰਮਤ ਹੈ, ਇਸ ਲਈ 'ਭਗਤ ਰਤਨਾਵਲੀ' ਸਾਰੀ ਦੀ ਸਾਰੀ ਹੀ ਗੁਰਮਤ ਦੇ ਆਸ਼ਿਆਂ ਨੂੰ ਖੋਲ੍ਹਦੀ ਹੈ।

ਇਸ ਪੁਸਤਕ ਵਿਚ ਪਹਿਲੇ ਕਈ ਮਿਸਾਲਾਂ ਦਿਤੀਆਂ ਜਾ ਚੁੱਕੀਆਂ ਹਨ ਜਿਨ੍ਹਾਂ ਵਿਚ ਗੁਰਮਤ ਦੇ ਉਪਦੇਸ਼ ਤੇ ਵਿਆਖਿਆ ਵੇਖੇ ਜਾ ਸਕਦੇ ਹਨ। ਹੇਠਾਂ ਅਸੀਂ 'ਗਿਆਨ ਰਤਨਾਵਲੀ' ਵਿਚੋਂ ਇਕ ਮਿਥਿਹਾਸਕ ਹਵਾਲਾ ਦੇ ਕੇ ਗੁਰਮਤ ਦੀ ਵਰਤੋਂ ਪ੍ਰਗਟਾਉਂਦੇ ਹਾਂ :—

"...ਪਰ ਮੈਨੇ ਪ੍ਰਿਥਮੇ ਬਿਸ਼ਨ ਕੋ ਵਰ ਦੀਆ ਥਾ ਕਿ ਤੇਰੇ ਮੇਂ ਅਰ ਮੇਰੇ ਮੇਂ ਭੇਦ ਕੁਛ ਨਹੀਂ ਅਰ ਜਬ ਮੇਰੇ ਸੰਤਾਂ ਕੋ ਕੋਈ ਦੁਸ਼ਟ ਦੁੱਖ ਦੇਵੇ ਤਬ ਤੁਮ ਅਵਤਾਰ ਧਾਰ ਕੇ ਸੰਤਾਂ ਕੀ ਰਖਿਆ ਕਰਨਾ...'

ਇਸ ਉਦਾਹਰਣ ਵਿਚ ਨਿਰੰਕਾਰ ਬ੍ਰਹਮੇ ਨੂੰ ਬਿਸ਼ਨ ਦੇ ਵਰ ਸਬੰਧੀ ਕਹਿ ਰਿਹਾ ਹੈ। ਗੁਰਮਤ ਅਨੁਸਾਰ ਬਿਸ਼ਨ ਵੀ ਨਿਰੰਕਾਰ ਦਾ ਰਚਿਆ ਹੋਇਆ ਹੈ ਅਤੇ ਉਸ ਦੇ ਹੁਕਮ ਅੰਦਰ ਹੈ।

ਜਨਮ ਸਾਖੀ ਚੋਂ ਗੁਰਮਤ ਦੀ ਸੰਸਾਰਕ-ਭੂਗੋਲਕ ਬਣਤਰ ਦਾ ਪਤਾ ਚਲਦਾ ਹੈ ਬ੍ਰਹਿਮੰਡ ਸਤ ਅਕਾਸ਼ਾਂ ਤੇ ਸਤ ਪਤਾਲਾਂ ਤਕ ਵਿਸਤਰਿਤ ਨਹੀਂ ਰਹਿ ਜਾਂਦਾ ਸਗੋਂ ਲਖਾਂ ਹੀ ਆਕਾਸ਼, ਪਤਾਲ ਰਬੀ ਹੁਕਮ ਵਿਚ ਬਧੇ ਖੜੇ ਹਨ ਕੇਵਲ ਇਕ ਸ਼ਬਦ (ਅਨਾਹਦ ਸ਼ਬਦ) ਦਾ ਧੁਰਾ ਸਾਰੀ ਅਨੰਤਤਾ ਨੂੰ ਥੰਮ ਕੇ ਖੜੋਤਾ ਹੋਇਆ ਹੈ। ਇਹ ਬ੍ਰਹਿਮੰਡ ਨਿਰਗੁਣ ਬਾਕੀ ਮਤਾਂ ਮਤਾਤਰਾਂ ਨਾਲੋਂ ਬਿਲਕੁਲ ਵਖਰਾ ਹੈ।

ਜਨਮ ਸਾਖੀ ਗਿਆਨ ਦੀ ਦਾਤੀ ਹੈ। ਜੋ ਜੋ ਖਿਆਲ ਅਤੇ ਸਿਧਾਂਤ ਗੁਰੂ ਜੀ ਦੀ ਮਹਾਨ ਸ਼ਖ਼ਸੀਅਤ ਨੇ ਪ੍ਰਚਾਰੇ ਹਨ ਜਿਹੜੇ ਜਿਹੜੇ ਉਪਦੇਸ਼ ਗੁਰੂ ਨੇ ਸਿੱਖਾਂ ਨੂੰ ਕੀਤੇ ਹਨ, ਉਹ ਸਾਰੇ ਹਰ ਸਮੇਂ ਦੇ ਸਿੱਖ ਲਈ ਗਿਆਨ ਰੂਪ ਹੋ ਨਿਬੜਦੇ ਹਨ ਅਤੇ ਇਸ ਗਿਆਨ ਰਾਹੀਂ ਗਾਡੀ ਰਾਹ ਤੇ ਤੁਰੇ ਹੋਏ ਗੁਰਸਿੱਖ ਪਰਮ ਪਦ ਨੂੰ ਪ੍ਰਾਪਤ ਹੋਏ ਹਨ। ਸਿਧ ਗੋਸ਼ਟ ਆਦਿ ਗੋਸ਼ਟਾਂ ਤਾਂ ਗਿਆਨ ਦਾ

ਭੰਡਾਰ ਹਨ। ਨਸੀਹਤਨਾਮਾ ਆਦਿ ਦਾ ਉਚਾਰਣ ਵੀ ਅਸ਼ਾਂਤ ਮਨ ਲਈ ਸ਼ਾਂਤੀ ਪੂਰਕ ਅਤੇ ਅਤਿ ਸਿਖਿਆਦਾਇਕ ਹੈ। ਮੱਕੇ ਦੀ ਸਾਖੀ ਹਿੰਦੂ ਮੁਸਲਮਾਨ ਦੇ ਮਤ-ਭੇਦ ਨੂੰ ਦੂਰ ਕਰਦੀ ਹੈ, ਸ਼ੁਭ ਅਮਲਾਂ ਉਤੇ ਜ਼ੋਰ ਦਿੰਦੀ ਹੈ। 'ਨਾ ਕੋਈ ਹਿੰਦੂ ਤੇ ਨਾ ਮੁਸਲਮਾਨ' ਜਿਸ ਦੇ ਅਮਲ ਸ਼ੁਭ ਹਨ, ਉਹ ਹੀ ਅਸਲ ਇਨਸਾਨ ਹੈ।

ਜੋਗ ਮਤ, ਵੇਦਾਂਤ ਮਤ, ਮੁਸਲਮਾਨੀ ਮਤ, ਸੂਫ਼ੀ ਮੰਤ, ਆਦਿ ਦੇ ਉੱਘੇ ਉੱਘੇ ਸਾਧੂਆਂ ਫਕੀਰਾਂ ਨੂੰ ਮਿਲ ਕੇ ਗੁਰੂ ਜੀ ਨੇ ਅਸਲੀ ਮਾਰਗ ਦੀ ਸੋਝੀ ਦਿਵਾਈ ਹੈ। ਜਨਮ ਸਾਖੀ ਉਨ੍ਹਾਂ ਸਾਰਿਆਂ ਮਤਾਂ ਤੇ ਚਾਨਣਾ ਪਾਂਦੀ ਹੈ ਅਤੇ ਉਨ੍ਹਾਂ ਦੇ ਧਾਰਮਕ ਚਿੰਨ੍ਹਾਂ ਅਤੇ ਬਿਵਸਥਾਵਾਂ ਨੂੰ ਅਸਲੀ ਰੂਪ ਵਿਚ ਪ੍ਰਗਟ ਕਰਦੀ ਹੈ। ਗੋਰਖਨਾਥ, ਚਰਪਟ, ਚਾਰ ਇਮਾਮ, ਸ਼ੇਖ ਬ੍ਰਹਮ, ਸ਼ਾਹ ਸ਼ਰਫ, ਕਾਂਸ਼ੀ ਦੇ ਪੰਡਿਤ, ਮੁਲਤਾਨ ਦੇ ਪੀਰ ਆਦਿ ਕੁਝ ਉੱਘੇ ਵਿਅਕਤੀ ਹਨ ਜਿਨ੍ਹਾਂ ਨਾਲ ਗੁਰੂ ਜੀ ਦਾ ਮਿਲਾਪ ਹੋਇਆ ਅਤੇ ਜਿਨ੍ਹਾਂ ਨੂੰ ਗੁਰੂ ਦੇ ਅਸਲੀ ਰੂਪ ਦੀ ਪਛਾਣ ਆਈ ਹੈ।

ਪਰ ਜਦੋਂ ਜਨਮਸਾਖੀ ਅਥਵਾ 'ਗਿਆਨ ਰਤਨਾਵਲੀ' ਵਿਚ ਅਸੀਂ ਗੁਰੂ ਦੇ ਕੌਤਕਾਂ, ਉਨ੍ਹਾਂ ਦੀ ਉਡਾਰੀ, ਮਨਸਾ ਕੀ ਚਾਲ ਆਦਿ ਸਬੰਧੀ ਪੜ੍ਹਦੇ ਹਾਂ ਤਾਂ ਸਾਡੀ ਅਸਚਰਜਤਾ ਵਧਦੀ ਹੈ। ਪਰ ਕੁਝ ਵੀ ਹੋਵੇ ਗੁਰਮਤ ਨੂੰ ਮਨਮਤ ਨਾਲੋਂ ਨਿਖੇੜਿਆ ਹੀ ਜਾ ਸਕਦਾ ਹੈ।

13

# ਭਾਈ ਮਨੀ ਸਿੰਘ ਜੀ ਦੀ ਸ਼ਹੀਦੀ

ਭਾਈ ਮਨੀ ਸਿੰਘ ਜੀ ਨੇ ਹਰਿਮੰਦਰ ਸਾਹਿਬ ਦੇ ਗ੍ਰੰਥੀ ਦੀ ਪਦਵੀ ਤੇ ਹੁੰਦਿਆਂ ਸਿੱਖੀ ਪ੍ਰਚਾਰ ਦਾ ਬੜਾ ਕੰਮ ਕੀਤਾ। ਉਨ੍ਹਾਂ ਨੇ ਨਾ ਕੇਵਲ ਸਿੱਖ ਸੰਗਤਾਂ ਵਿਚ ਵਿਦਵਤਾ-ਭਰਪੂਰ ਵਿਆਖਿਆਨ ਦਿਤੇ, ਅਤੇ ਸਿਖ-ਸਾਹਿਤ ਨੂੰ ਅਮੀਰ ਬਣਾਇਆ, ਸਗੋਂ ਜਿਥੇ ਕਿਧਰੇ ਵੀ ਗੁਰਬਾਣੀ ਦੇ ਨੁਸਖਿਆਂ ਦੀ ਸੂਹ ਲਗੀ, ਉਨ੍ਹਾਂ ਨੇ ਆਪ ਜਾ ਕੇ ਜਾਂ ਕਿਸੇ ਸਿੱਖ ਨੂੰ ਭੇਜ ਕੇ ਉਨ੍ਹਾਂ ਨੁਸਖਿਆਂ ਨੂੰ ਇਕੱਠਾ ਕੀਤਾ। ਪਹਿਲੇ ਪੰਜ ਗੁਰੂ ਸਾਹਿਬਾਨ ਦੀ ਬਾਣੀ ਤਾਂ ਆਦਿ ਗ੍ਰੰਥ ਦੇ ਰੂਪ ਵਿਚ ਸੰਪਾਦਿਤ ਹੋ ਚੁੱਕੀ ਸੀ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਵੀ ਆਦਿ ਗ੍ਰੰਥ ਵਿਚ ਚੜ੍ਹਾਈ ਜਾ ਚੁੱਕੀ ਸੀ। ਹੁਣ ਦਸਮ ਪਾਤਸ਼ਾਹ ਦੀ ਬਾਣੀ ਨੂੰ ਹੀ ਸੰਪਾਦਿਤ ਕਰਨਾ ਬਾਕੀ ਸੀ। ਭਾਈ ਮਨੀ ਸਿੰਘ ਜੀ ਦੀ ਚਿੱਠੀ ਤੋਂ ਉਨ੍ਹਾਂ ਦੀਆਂ ਦਸਮ ਗ੍ਰੰਥ ਦੀ ਬਾਣੀ ਇਕੱਠੀ ਕਰਨ ਦੀਆਂ ਕੋਸ਼ਿਸ਼ਾਂ ਦਾ ਪਤਾ ਲਗਦਾ ਹੈ।

ਜਿਥੇ ਭਾਈ ਸਾਹਿਬ ਜੀ ਨੇ ਦਸਮ ਗ੍ਰੰਥ ਨੂੰ ਸੰਪਾਦਿਤ ਕਰਨ ਦਾ ਕੰਮ ਆਰੰਭਿਆ ਉਥੇ ਉਨ੍ਹਾਂ ਤੋਂ ਸਹਿਜ ਸੁਭਾ ਹੀ ਇਕ ਹੋਰ ਕੰਮ ਵੀ ਹੋ ਗਿਆ, ਜਿਸ ਤੇ ਸਿੱਖ ਸੰਗਤਾਂ ਉਨ੍ਹਾਂ ਨਾਲ ਨਾਰਾਜ਼ ਹੋ ਗਈਆਂ। ਇਹ ਕੰਮ ਭਾਵੇਂ ਉਨ੍ਹਾਂ ਨੇ ਸਿੱਖਾਂ ਦੇ ਭਲੇ ਨੂੰ ਹੀ ਮੁੱਖ ਰੱਖ ਕੇ ਕੀਤਾ, ਪਰ ਸਿੱਖਾਂ ਨੇ ਇਸ ਨੂੰ ਕਿਸੇ ਹੋਰ ਦ੍ਰਿਸ਼ਟੀ ਨਾਲ ਵੇਖਿਆ। ਇਹ ਕੰਮ ਸੀ ਆਦਿ ਗ੍ਰੰਥ ਨੂੰ ਇਕ ਨਵੇਂ ਰੂਪ ਵਿਚ ਲਿਖਣ ਦਾ। ਉਨ੍ਹਾਂ ਨੇ ਭਗਤਾਂ ਤੇ ਗੁਰੂ ਸਾਹਿਬਾਨ ਦੀ ਬਾਣੀ ਵੱਖ ਵੱਖ ਕਰ ਦਿਤੀ। ਸੰਗਤਾਂ ਨੇ ਇਹਨੂੰ ਗੁਰੂ ਸਾਹਿਬ ਦੇ ਅੰਗ ਅੰਗ ਵੱਖ ਕਰਨ ਦੇ ਤੁਲ ਸਮਝਿਆ। ਉਨ੍ਹਾਂ ਨੇ ਭਾਈ ਜੀ ਦੇ ਅੰਗ ਅੰਗ ਕੱਟੇ ਜਾਣ ਦਾ ਸਰਾਪ ਦੇ ਦਿਤਾ ਜਿਹੜਾ ਪੂਰਾ ਹੋ ਕੇ ਰਿਹਾ।

ਕੇਸਰ ਸਿੰਘ ਛਿਬਰ ਇਸ ਸਾਰੇ ਸਮਾਚਾਰ ਨੂੰ ਇਸ ਤਰ੍ਹਾਂ ਲਿਖਦਾ ਹੈ :-

.....ਅਤੇ ਦੂਜਾ ਗ੍ਰੰਥ ਹੋਰ ਹੈ ਸੀ ਉਚਾਰ ਕੀਤਾ।

ਉਸ ਵਿਚ ਹੋਰ ਇਸ ਵਿਚ ਹੋਰ ਵਖੋ ਵਖੀ ਕਰ ਲੀਤਾ।
ਇਸ ਵਿਚ ਅਵਤਾਰ ਲੀਲ੍ਹਾ ਲਿਖੀ ਸੰਪੂਰਨ।
ਤਿਸ ਵਿਚ ਹੋਰ ਲਿਖ ਕੀਤਾ ਸੀ ਸੰਪੂਰਨ।
ਬੀੜ ਜਿਲਦ ਦੋਹਾਂ ਦੀ ਨਾ ਸੀ ਹੋਈ,
ਸਤਿ ਪਤ੍ਰ ਇਸ ਗ੍ਰੰਥ ਦੇ ਦਿਲੀ ਪੜੇ ਹੈਨ ਸੋਈ। ੩੭੩।
ਪੰਜ ਪਤ੍ਰ ਲਾਹੌਰ ਇਕ ਸਿਖ ਪਾਸ ਭੀ ਆਹੇ।
ਅਠੂਣੀ ਤਹਿ ਕੀਤੀ ਬੱਧੇ ਰੁਮਾਲ ਮਾਹਿ।
ਅਤੇ ਇਸ ਗ੍ਰੰਥ ਦੀਆਂ ਸੰਚੀਆਂ ਭੀ ਸੇ ਖਿੰਡ ਗਈਆਂ।

..............................

ਇਹ ਗ੍ਰੰਥ ਅਵਤਾਰ ਲੀਲ੍ਹਾ ਦਾ ਜੋ ਹੈ ਸੀ।
ਸੋ ਭਾਈ ਮਨੀ ਸਿੰਘ ਹੋਰਾਂ ਇਕਠਾ ਕਰਵਾਇਆ ਖ਼ਰਚ ਪੈਸੀ।
ਸੰਮਤ ਸਤਾਰਾਂ ਸੈ ਬਿਆਸੀ ਜਬ ਗਏ।
ਤਬ ਭਾਈ ਮਨੀ ਸਿੰਘ ਜੀ, ਦੂਜੇ ਅੰਮ੍ਰਿਤਸਰ ਆਵਤ ਭਏ। ੩੭੫।
ਦੂਜਾ ਅੰਮ੍ਰਿਤਸਰ ਜੀ ਚੋਲੇ ਬਾਗ ਵਿਚ ਹੈ ਬਣਿਆ।
ਭਾਈ ਮ੍ਰਨੀ ਸਿੰਘ ਜੀ ਮੁਸਦੀ ਜਾਤ ਕੰਬੋਉ ਸਿਖ ਸਿਖਾਂ ਵਿਚ ਗਣਿਆ।
ਜੋ ਸਿਖ ਮਾਇਆ ਲੈ ਕੇ ਬਹੁਤ ਹੈ ਸੀ ਆਇਆ।
ਸਿਖਾਂ ਨੂੰ ਖ਼ਰਚ ਰੁਪਯੇ ਦੇ ਕੇ ਬਾਣੀ ਢੂੰਢਾਇਆ। ੩੭੬।
ਖਾਸ ਦਸਖਤੀ ਪਤ੍ਰੇ ਲਿਖੇ ਹਥ ਆਏ।
ਇਨ੍ਹਾਂ ਪਤ੍ਰਾਂ ਦੇ ਬਾਰੋ ਬਾਰ ਨਾਲ ਸਭ ਬਾਣੀ ਲਈ ਲਿਖਾਇ।
ਇਤਨੀ ਵਧੀਕ ਉਸ ਪਾਸੋਂ ਗਲ ਸੀ ਹੋਈ।
ਜੋ ਭਗਤ ਬਾਣੀ ਜੁਦਾ ਕਰ ਲਿਖੀ ਸੀ ਹੋਈ। ੩੭੭।
ਨਾਲ ਦੂਜਾ ਆਦਿ ਗ੍ਰੰਥ ਸੀ ਰਲਾਇਆ।
ਤਿਸ ਵਿਚੋਂ ਭਗਤ ਬਾਣੀ ਜੁਦਾ ਕਰ ਲਿਖਾਇਆ।
ਦੋਹਾਂ ਗ੍ਰੰਥਾਂ ਦੀ ਬੀੜ ਇਕ ਕਰ ਬੰਧਵਾਈ।
ਉਹ ਗ੍ਰੰਥ ਕਿਸੇ ਸਿਖ ਗਰੀਬ ਡਿਠਾ ਜਾਈ। ੩੭੮।
ਦੇਖ ਕੇ ਸਿਖ ਐਸੇ ਬਚਨ ਕਰ ਕਹਿਆ।

ਭਾਈ ਸਿਖਾ ਤੁਧ ਭਗਤ ਜੁਦੇ ਕਿਉਂ ਕਰ ਧਰਿਆ।
ਤੁਧ ਬਧੀ ਮ੍ਰਿਯਾਦਾ ਗੁਰੂ ਕੀ ਕੀਤੀ ਹੈ ਤ੍ਰੋੜੀ।
ਤੇਰੇ ਅੰਗ ਅੰਗ ਜੁਦਾ ਕੀਤੇ ਚਾਹੀਅਨ ਫੋੜੀ। ੩੭੯।
ਤਬ ਭਾਈ ਮਨੀ ਸਿੰਘ ਜੀ ਹੁਰਾਂ ਐਸੇ ਸਿਖ ਨੂੰ ਕਹਿਆ।
ਭਗਤ ਹੈਨ ਗੁਰੂ ਕੇ ਨ਼ਫ਼ਰ ਸਮਾਨ ਬੈਠੇ ਚਹਿਆ।
ਤਬ ਸਿਖ ਨੇ ਐਸੇ ਬਚਨ ਹੈ ਕੀਤਾ।
ਜੋ ਖ਼ਾਵੰਦ ਨ਼ਫ਼ਰ ਨੂੰ ਚੁਕ ਕੁਛੜ ਲੀਤਾ। ੩੮੦।
ਅਤੇ ਵਧਾਇਆ ਆਪਨੇਂ ਪਾਸ ਬੈਠਾਇਆ।
ਤਾਂ ਤੂੰ ਖਾਵੰਦ ਨੂੰ ਨ਼ਫ਼ਰ ਪਾਸੋਂ ਦੇਸੇਂ ਉਠਾਇਆ?
ਭਾਈ ਸਾਹਿਬ ਮਨੀ ਸਿੰਘ ਜੀ ਚੁਪ ਕਰ ਗਏ।
ਕਹੇ-'ਜੀ ਬਚਨ ਤੁਸਾਡੇ ਅੰਗ ਮੇਰੇ ਜੁਦਾ ਜੁਦਾ ਹੋਏ ਰਹੇ।' ੩੮੧।
'ਸਿਖੀ ਬਖ਼ਸ਼ੋ ਸਵਾਸਾਂ ਨਾਲ ਨਿਭੇ ਮੇਰੀ।'
ਸਿਖ ਬਚਨ ਕੀਤਾ, 'ਸਿਖੀ ਅਚਲ ਹੈ ਤੇਰੀ।'
ਸੋ ਸਿਖ ਦੇ ਬਚਨ ਕਰ ਅੰਗ ਅੰਗ ਉਨ੍ਹਾਂ ਦੇ ਜੁਦਾ ਹੋਏ।
ਵਿਚ ਲਹੌਰ ਪਕੜੇ ਆਏ ਜਾਨਤ ਹੈ ਸਭ ਕੋਇ। ੩੮੨।

(ਬੰਸਾਵਲੀ ਨਾਮਾ)

ਸੋ ਕੇਸਰ ਸਿੰਘ ਛਿਬਰ ਜਿਹੜਾ ਸੱਤਰ ਵਰ੍ਹੇ ਦੀ ਖੋਜ ਦਾ ਦਾਅਵਾ ਕਰਦਾ ਹੈ, ਉਹ ਵੀ ਉਪਰੋਕਤ ਲਿਖਤ ਰਾਹੀਂ ਆਮ ਪ੍ਰਸਿੱਧ ਸਾਖੀ ਦੀ ਪ੍ਰੋੜ੍ਹਤਾ ਕਰਦਾ ਹੈ, ਪਰ ਸ. ਜਨਕ ਸਿੰਘ ਜੀ ਸੰਗਰੂਰ ਲਿਖਦੇ ਹਨ, "ਆਪ ਨੇ ਵਖਰੀ ਬੀੜ ਕੋਈ ਨਹੀਂ ਲਿਖੀ, ਨਾ ਹੀ ਲੋੜ ਸੀ, ਜਦੋਂ ਕਿ ਦਸਮ ਗੁਰੂ ਜੀ ਨੇ ਆਪ ਪਾਸੋਂ ਹਜ਼ੂਰੀ ਬੀੜ ਲਿਖਵਾਈ ਸੀ। ਆਪ ਦੀ ਬੇਲਾਗ ਸ਼ਹੀਦੀ ਪਰ ਧੀਰਮੱਲੀਆਂ ਨੇ ਧੱਬਾ ਲਾਉਣ ਲਈ ਇਕ ਸਾਖੀ ਘੜੀ ਕਿ ਆਪ ਨੂੰ ਪੰਥ ਵਲੋਂ ਬੰਦ ਬੰਦ ਕਟੌਣ ਦਾ ਸਰਾਪ ਸੀ। ਆਪ ਦੀ ਸ਼ਹੀਦੀ ਦਾ ਮੁੱਖ ਕਾਰਨ ਦੀਵਾਲੀ ਦੇ ਮੌਕੇ ਪਰ ਖ਼ਾਲਸਾ ਪੰਥ ਦਾ ਇਕੱਠ ਕਰਨ ਦੀ ਸਜ਼ਾ ਸੀ ਤੇ ਮੇਲੇ ਦਾ ਮਹਿਸੂਲ ਨ ਤਾਰਨ ਦੇ ਬਹਾਨੇ ਕਤਲ ਕਰਨਾ ਸੀ.। ਜੇ ਭਾਈ ਸਾਹਿਬ ਨੂੰ ਪੰਥ ਦਾ ਸਰਾਪ ਸੀ ਕਿ ਮੁਸਲਮਾਨਾਂ ਪਾਸੋਂ ਬੰਦ ਬੰਦ ਕਟਵਾਏ ਜਾਣ ਤਾਂ ਸ਼ਹੀਦੀ ਕਿਸ ਗੱਲ ਦੀ ਰਹੀ? ਇਹ ਤਾਂ ਉਲਟੀ ਸਜ਼ਾ ਹੋਈ। ਫੇਰ ਜ਼ਾਲਮ ਤੁਰਕਾਂ ਵਿਰੁੱਧ ਸਾਰੀ ਐਜੀਟੇਸ਼ਨ ਧੀਰਮੱਲੀਆਂ

ਦੀ ਸੀ ਜੋ ਕਿ ਆਪਣੀ ਬੀੜ ਨੂੰ ਸਹੀ ਸਿੱਧ ਕਰ ਕੇ ਗੁਰੂਗੱਦੀ ਦੇ ਮਾਲਕ ਬਣੇ ਬੈਠੇ ਸਨ, ਪਰ ਗੁਰਗੱਦੀ ਹਜ਼ੂਰੀ ਬੀੜ ਦੀ ਤਾਬਿਆ ਗੁਰੂ ਗ੍ਰੰਥ ਪੰਥ ਦਵਾਰੇ ਹੋ ਚੁੱਕੀ ਸੀ। ਇਸ ਬੀੜ ਨੂੰ ਭਾਈ ਸਾਹਿਬ ਮਨੀ ਸਿੰਘ ਵਾਲੀ ਦਸਿਆ ਜਾਂਦਾ ਹੈ, ਹੋ ਸਕਦਾ ਹੈ ਕਿ ਇਹ ਕਿਸੇ ਹੋਰ ਦੂਜੇ ਭਾਈ ਮਨੀ ਸਿੰਘ ਜੀ ਕੰਬੋਜ ਨੇ ਲਿਖੀ ਹੋਵੇ। ਭਾਈ ਮਨੀ ਸਿੰਘ ਜੀ ਦੀ ਲਿਖੀ ਹੋਈ ਉਹੀ ਬੀੜ ਹੈ ਜੋ ਦਸਮ ਗੁਰੂ ਜੀ ਨੇ ਆਪ ਤਰਤੀਬ ਦੇ ਕੇ ਲਿਖਵਾਈ ਸੀ, ਉਸੇ ਨੂੰ ਗੁਰੂਗਦੀ ਪ੍ਰਾਪਤ ਹੋਈ। ਗੁਰੂ ਪਿਆਰਿਆਂ ਨੂੰ ਚਾਹੀਦਾ ਹੈ ਕਿ ਧੀਰਮੱਲੀਆਂ ਦੀਆਂ ਗ਼ਲਤ ਸਾਖੀਆਂ ਨੂੰ ਅਗੇ ਰੱਖ ਕੇ ਭਾਈ ਸਾਹਿਬ ਜੀ ਦੀ ਲਾਸਾਨੀ ਸ਼ਹੀਦੀ ਨੂੰ ਪੰਥ ਦੀ ਸਜ਼ਾ ਦਸ ਕੇ ਬਦਨਾਮ ਨਾ ਕਰਿਆ ਕਰਨ।'

ਸ. ਜਨਕ ਸਿੰਘ ਜੀ ਤਾਂ ਭਾਈ ਮਨੀ ਸਿੰਘ ਜੀ ਕੰਬੋ ਨੂੰ ਪ੍ਰਸਿੱਧ ਭਾਈ ਮਨੀ ਸਿੰਘ ਜੀ ਨਾਲੋਂ ਕੋਈ ਵੱਖਰਾ ਵਿਅਕਤੀ ਮੰਨਦੇ ਹਨ। ਗਿਆਨੀ ਗੁਰਦਿਤ ਸਿੰਘ ਜੀ 'ਜੀਵਨ-ਸੰਦੇਸ਼' ਦੇ 'ਇਤਿਹਾਸ ਨੰਬਰ' ਵਿਚ 'ਦਸਮ ਗ੍ਰੰਥ ਦਾ ਇਤਿਹਾਸ' ਨਾਮੀ ਲੇਖ ਵਿਚ ਭਾਈ ਮਨੀ ਸਿੰਘ ਜੀ ਬਾਰੇ ਇਕ ਨੋਟ ਵਿਚ ਲਿਖਦੇ ਹਨ, 'ਦਸ਼ਮੇਸ਼ ਜੀ ਦੇ ਹਜ਼ੂਰੀ ਸਿੱਖ ਭਾਈ ਮਨੀ ਸਿੰਘ ਜੀ ਵੀ ਦੋ ਸਨ। ਪਹਿਲੇ ਅਲੀਪੁਰ (ਮੁਲਤਾਨ) ਦੇ ਵਾਸੀ ਸਨ। ਦੂਜੇ ਭਾਈ ਮਨੀ ਸਿੰਘ ਜੀ ਕੰਬੋਵਾਲ (ਹੁਣ ਲੌਂਗੋਵਾਲ) ਦੇ ਵਾਸੀ ਜਿਨ੍ਹਾਂ ਦਾ ਜਨਮ ਕੰਬੋਅ ਜ਼ਿਮੀਂਦਾਰਾਂ ਦੇ ਘਰ 14 ਮਾਘ 1726 ਬਿਕ੍ਰਮੀ ਨੂੰ ਹੋਇਆ।'

ਪਰ ਸਾਨੂੰ ਉਪਰਲੀ ਵਿਚਾਰ ਵਿਚ ਪੈਣ ਦੀ ਲੋੜ ਨਹੀਂ, ਸਾਡਾ ਸਬੰਧ ਤਾਂ ਪ੍ਰਸਿੱਧ ਗਿਆਨੀ ਭਾਈ ਮਨੀ ਸਿੰਘ ਜੀ ਨਾਲ ਹੈ। ਕੇਸਰ ਸਿੰਘ ਦੀ ਖੋਜ ਸਹੀ ਪ੍ਰਤੀਤ ਹੁੰਦੀ ਹੈ। ਭਾਈ ਮਨੀ ਸਿੰਘ ਜੀ ਨੇ ਆਦਿ ਗ੍ਰੰਥ ਦੀ ਇਕ ਨਵੀਂ ਬੀੜ ਤਿਆਰ ਕੀਤੀ। ਇਕ ਬੀੜ ਪਹਿਲੇ ਪਹਿਲ ਭਾਈ ਗਗਨ ਸਿੰਘ ਜੀ ਗ੍ਰੰਥੀ ਪਾਸ ਸ੍ਰੀ ਹਜ਼ੂਰ ਸਾਹਿਬ ਸੀ ਪਰ ਉਨ੍ਹਾਂ ਕੋਲੋਂ ਰਾਜਾ ਗੁਲਾਬ ਸਿੰਘ ਸੇਠੀ ਲਾਹੌਰ ਵਾਲੇ ਲੈ ਆਏ ਸਨ।

ਇਸ ਬੀੜ ਵਿਚ ਭਾਈ ਜੀ ਨੇ ਮਹਿਲੇ ਦੀ ਥਾਂ ਪਾਤਸ਼ਾਹੀ ਸ਼ਬਦ ਵਰਤਿਆ ਹੈ। ਗੁਰੂ ਅੰਗਦ ਦੇਵ ਜੀ ਦੀ ਬਾਣੀ ਥੋੜੀ ਹੋਣ ਕਰਕੇ ਇਹਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਨਾਲੋਂ ਵਖਰਿਆਂ ਨਹੀਂ ਕੀਤਾ ਗਿਆ। ਇਸ ਤੋਂ ਮਗਰੋਂ ਤਰਤੀਬਵਾਰ ਗੁਰੂ ਸਾਹਿਬਾਨ ਦੀ ਬਾਣੀ ਆਉਂਦੀ ਹੈ। ਅਖ਼ੀਰ ਵਿਚ ਦਸਮ ਪਾਤਸ਼ਾਹ ਦੀ ਬਾਣੀ ਸ਼ੁਰੂ ਹੋ ਜਾਂਦੀ ਹੈ। ਬਚਿਤ੍ਰ ਨਾਟਕ ਵਿਚ ਖ਼ਾਸ ਦਸਤਖਤੀ ਪਤਰੇ ਵੀ ਆਉਂਦੇ ਹਨ ਜਿਨ੍ਹਾਂ ਦਾ ਕੇਸਰ ਸਿੰਘ ਨੇ ਜ਼ਿਕਰ ਕੀਤਾ ਹੈ।

ਦਸਮ ਗ੍ਰੰਥ ਨੂੰ ਸੰਪਾਦਿਤ ਕਰ ਕੇ ਭਾਈ ਮਨੀ ਸਿੰਘ ਜੀ ਨੇ ਸਿੱਖ ਪੰਥ ਤੇ ਬੜਾ ਉਪਕਾਰ ਕੀਤਾ ਹੈ ਅਤੇ ਆਦਿ ਗ੍ਰੰਥ ਨੂੰ ਸੰਪਾਦਿਤ ਕਰਕੇ ਭਾਵੇਂ ਭਾਈ ਜੀ ਦਾ ਨਿਸ਼ਾਨਾ ਭਲੇ ਦਾ ਹੀ ਸੀ, ਪਰ ਗੁਰਸਿਖਾਂ ਨੇ ਕਿਸੇ ਹੋਰ ਨੁਕਤੇ ਤੋਂ ਇਹ ਭਾਈ ਜੀ ਦੀ ਵਡੀ ਭੁੱਲ ਸਮਝੀ। ਸਹਿਜ ਸੁਭਾ ਹੀ ਸਿੱਖ ਦੇ ਮੂੰਹੋਂ (ਜਿਵੇਂ ਕੇਸਰ ਸਿੰਘ ਲਿਖਦਾ ਹੈ) ਸਰਾਪ ਨਿਕਲ ਗਿਆ ਅਤੇ ਭਾਈ ਜੀ ਨੇ ਇਹਨੂੰ ਖਿੜੇ ਮੱਥੇ ਲਿਆ। ਉਨ੍ਹਾਂ ਨੇ ਸਗੋਂ ਸਿਖੀ ਦੀ ਦਾਤ ਮੰਗੀ। ਗੁਰਸਿਖ ਨੇ ਬਚਨ ਕੀਤਾ, 'ਸਿਖੀ ਅਚਲ ਹੈ ਤੇਰੀ।'

ਭਾਈ ਮਨੀ ਸਿੰਘ ਜੀ ਦੀ ਜਿਹੜੀ ਬੀੜ ਦਾ ਜ਼ਿਕਰ ਅਸੀਂ ਉਤੇ ਕਰ ਆਏ ਹਾਂ, ਉਹਦੇ ਵਿਚ ਭਾਈ ਬੰਨੋ ਦੀ ਬੀੜ ਵਾਲੀਆਂ ਵਾਧੂ ਬਾਣੀਆਂ ਵੀ ਪਾਈਆਂ ਗਈਆਂ ਹਨ। ਗਿਆਨੀ ਗੁਰਦਿਤ ਸਿੰਘ ਜੀ ਆਪਣੇ ਲੇਖ 'ਦਸਮ ਗ੍ਰੰਥ ਦੀਆਂ ਕੁਝ ਖ਼ਾਸ ਬੀੜਾਂ ਅਤੇ ਖ਼ਾਸ ਦਸਖ਼ਤੀ ਪਤਰੇ' ਵਿਚ ਇਸ ਬੀੜ ਬਾਰੇ ਲਿਖਦੇ ਹਨ, 'ਪਹਿਲੀ ਪਾਤਸ਼ਾਹੀ ਤੋਂ ਲੈ ਕੇ ਦਸਵੇਂ ਪਾਤਸ਼ਾਹ ਦੀ ਰਚਨਾ ਤਕ ਤਤਕਰੇ ਦੀਆਂ ਪ੍ਰਤੀਕਾਂ ਦੇ ਕੇ ਪਿਛੋਂ ਭਗਤ ਬਾਣੀ ਦੀ ਸੂਚਨਾ ਦਿਤੀ ਹੈ, ਜਿਸਦੀ 'ਹਕੀਕਤ ਰਾਹ ਮੁਕਾਮ ਰਾਜੇ ਸਿਵਨਾਭ ਕੀ' ਉਪਰ ਸਮਾਪਤੀ ਹੈ।'

ਅਸੀਂ ਉਤੇ ਦੱਸ ਆਏ ਹਾਂ ਕਿ ਭਾਈ ਮਨੀ ਸਿੰਘ ਜੀ ਗ੍ਰੰਥੀ ਦੀ ਪਦਵੀ ਤੇ ਹੁੰਦਿਆਂ ਸਿਖੀ ਪਰਚਾਰ ਦਾ ਮਹਾਨ ਕੰਮ ਕਰ ਰਹੇ ਸਨ। ਜਿਵੇਂ ਕਿ ਭਾਈ ਜੀ ਦੀ ਚਿੱਠੀ ਤੋਂ ਪ੍ਰਤੀਤ ਹੁੰਦਾ ਹੈ, ਉਸ ਸਮੇਂ ਦੇਸ਼ ਵਿਚ ਬੜੀ ਬਦਅਮਨੀ ਸੀ। ਸਿੱਖਾਂ ਤੇ ਤਾਂ ਬਹੁਤ ਜ਼ੁਲਮ ਹੋ ਰਿਹਾ ਸੀ। ਸ. ਕਰਮ ਸਿੰਘ ਇਤਿਹਾਸਕਾਰ ਨੇ ਆਪਣੀ ਪੁਸਤਕ 'ਅਮਰ ਖਾਲਸਾ' ਵਿਚ ਉਸ ਸਮੇਂ ਦਾ ਖ਼ੂਬ ਨਕਸ਼ਾ ਖਿਚਿਆ ਹੈ :—

'ਦਲੇਰ ਜੰਗ ਦਾ ਪੁੱਤਰ ਖ਼ਾਨ ਬਹਾਦਰ ਜਦ ਲਾਹੌਰ ਦਾ ਸੂਬਾ ਹੋਇਆ, ਤਾਂ ਉਸ ਨੇ ਫ਼ੇਰ ਸਖ਼ਤੀ ਕਰਨੀ ਅਰੰਭੀ। ਉਸਨੇ ਕਾਇਦੇ ਨਾਲ ਪਿੰਡ ਪਿੰਡ ਨੂੰ ਸੋਧਿਆ। ਚੁਣ ਚੁਣ ਕੇ ਸਿੰਘ ਮਾਰੇ। ਸਿੰਘ ਰਾਜਦ੍ਰੋਹੀ ਸਮਝੇ ਜਾਂਦੇ ਸਨ, ਇਸ ਲਈ ਰਾਜਦ੍ਰੋਹੀਆਂ ਦਾ ਖੁਰਾ-ਖੋਜ ਮਿਟਾਣਾ ਹੀ ਹਕੂਮਤ ਦਾ ਕੰਮ ਸੀ। ਸਿੰਘਾਂ ਦੇ ਸਿਰਾਂ ਦੇ ਇਨਾਮ ਰੱਖੇ ਹੋਏ ਸਨ। ਪਿੰਡ ਪਿੰਡ ਸੂਹੀਏ ਫਿਰਦੇ ਸਨ, ਗਸ਼ਤੀ ਫੌਜਾਂ ਚੱਕਰ ਲਾਉਂਦੀਆਂ ਸਨ ਅਤੇ ਜਿਥੇ ਸਿੰਘਾਂ ਦਾ ਪਤਾ ਲਗਦਾ ਸੀ, ਜਾ ਸ਼ਿਕਾਰ ਕਰਦੀਆਂ ਸਨ।'

ਖ਼ਾਨ ਬਹਾਦਰ ਇਸ ਤਰ੍ਹਾਂ ਸਿੰਘਾਂ ਨੂੰ ਮਿਟਾ ਰਿਹਾ ਸੀ, ਪਰ ਸਿੰਘ ਕੌੜੀ ਵੇਲ ਵਾਂਗ ਵਧਦੇ ਜਾਂਦੇ ਸਨ। ਜਿਉਂ ਜਿਉਂ ਸਿੰਘਾਂ ਉਤੇ ਸਖ਼ਤੀ ਹੁੰਦੀ ਸੀ,

ਪਿੰਡਾਂ ਦੇ ਲੋਕੀ ਸਿੰਘਾਂ ਦੇ ਹਾਮੀ ਹੁੰਦੇ ਜਾਂਦੇ ਸਨ ਅਤੇ ਸਰਕਾਰ ਦੇ ਰੱਵਈਏ ਤੋਂ ਗੁੱਸੇ ਹੋ ਕੇ ਅਣਖ ਵਾਲੇ ਆਦਮੀ ਸਿੰਘ ਸਜਦੇ ਜਾਂਦੇ ਸਨ। ਖ਼ਾਨ ਬਹਾਦਰ ਆਪਣੀ ਵਲੋਂ ਐਤਨਾ ਜਤਨ ਕਰ ਰਿਹਾ ਸੀ, ਪਰ ਜਦ ਮਹਾਰਾਜ ਆਲਾ ਸਿੰਘ ਜੀ ਨੂੰ ਮੁਸਲਮਾਨਾਂ ਦੇ ਟਾਕਰੇ ਲਈ ਮਦਦ ਦੀ ਲੋੜ ਪਈ ਤਾਂ ਖਾਲਸਾ ਦਲ ਹੁਮ-ਹੁਮਾ ਕੇ ਬਰਨਾਲੇ ਆ ਪੁੱਜਾ ਅਤੇ ਚਾਲੀ ਹਜ਼ਾਰ ਮੁਸਲਮਾਨੀ ਸੈਨਾ ਨੂੰ ਭਜਾ ਦਿਤਾ। ਹੈਰਾਨੀ ਹੈ ਕਿ ਐਤਨਾ ਖਾਲਸਾ ਦਲ ਖ਼ਾਨ ਬਹਾਦਰ ਦੀ ਨਜ਼ਰੋਂ ਉਹਲੇ ਕੀਕੂੰ ਰਿਹਾ ਅਤੇ ਉਹ ਇਸਨੂੰ ਖੇਰੂੰ ਖੇਰੂੰ ਕਿਉਂ ਨ ਕਰ ਸਕਿਆ।

ਖ਼ਾਨ ਬਹਾਦਰ ਨੇ ਤਾਰਾ ਸਿੰਘ ਵਾਈਏਂ ਦੇ ਜੱਥੇ ਨੂੰ ਸ਼ਹੀਦ ਕਰ ਕੇ ਇਹ ਸਮਝ ਲਿਆ ਕਿ ਮੈਂ ਸਿੰਘਾਂ ਨੂੰ ਮੁਕਾ ਚੁੱਕਾ ਹਾਂ। ਪਰ ਇਸ ਸਮੇਂ ਸ਼ਹੀਦ ਦੀਪ ਸਿੰਘ ਜੀ ਕਈ ਹਜ਼ਾਰ ਸਿੰਘਾਂ ਸਣੇ ਮਹਾਰਾਜ ਆਲਾ ਸਿੰਘ ਜੀ ਦੀ ਸਹਾਇਤਾ ਨੂੰ ਗਏ ਹੋਏ ਸਨ। ਸਿੰਘਾਂ ਦੀ ਹੋਂਦ ਦਾ ਖ਼ਾਨ ਬਹਾਦਰ ਨੂੰ ਕੇਵਲ ਓਦੋਂ ਪਤਾ ਲਗਾ, ਜਦ ਦਿੱਲੀਓਂ ਮੁੜ ਦੇ ਨਾਦਰ ਸ਼ਾਹ ਦਾ ਵਹੀਰ ਸਿੰਘਾਂ ਨੇ ਲੁੱਟ ਲਿਆ ਅਤੇ ਸੌ ਜਤਨ ਕਰਨ ਨਾਲ ਵੀ ਹੱਥ ਨ ਆਏ।

'ਖ਼ਾਨ ਬਹਾਦਰ ਰੋਹ ਨਾਲ ਭਰ ਗਿਆ ਅਤੇ ਉਸ ਨੇ ਫੇਰ ਨਵੇਂ ਸਿਰਿਓਂ ਸਖ਼ਤੀ ਆਰੰਭੀ। ਇਹ ਨਾਦਰ ਸ਼ਾਹ ਤੋਂ ਇਕ ਸਾਲ ਪਹਿਲਾਂ ਭਾਈ ਮਨੀ ਸਿੰਘ ਜੀ ਨੂੰ ਸ਼ਹੀਦ ਕਰ ਚੁੱਕਾ ਸੀ। —'

ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਜਿਸ ਵੱਲ ਸ. ਕਰਮ ਸਿੰਘ ਇਤਿਹਾਸਕਾਰ ਨੇ ਇਸ਼ਾਰਾ ਕੀਤਾ ਹੈ, ਉਸ ਦਾ ਕਾਰਨ ਕੀ ਸੀ ? ਅਸਲ ਵਿਚ ਸ੍ਰੀ ਹਰਿਮੰਦਰ ਸਾਹਿਬ ਧਾਲ ਦੇ ਸਾਲ ਇਕ ਦੋ ਮੇਲੇ ਲਗਿਆ ਕਰਦੇ ਸਨ, ਪਰ ਲਾਹੌਰ ਦੇ ਸੂਬਿਆਂ ਅਤੇ ਖਾਸ ਕਰਕੇ ਖ਼ਾਨ ਬਹਾਦਰ ਦੀਆਂ ਸਖ਼ਤੀਆਂ ਕਰ ਕੇ ਇਹ ਮੇਲੇ ਨਹੀਂ ਲਗ ਸਕੇ ਸਨ ਅਤੇ ਸਿੰਘ ਇਕੱਠੇ ਨਹੀਂ ਹੋ ਸਕੇ ਸਨ। ਭਾਈ ਮਨੀ ਸਿੰਘ ਜੀ ਦੇ ਮਨ ਵਿਚ ਖ਼ਿਆਲ ਆਇਆ ਕਿ ਲਾਹੌਰ ਦੇ ਸੂਬੇ ਦੀ ਆਗਿਆ ਲੈਕੇ ਦੀਪਮਾਲਾ ਦੇ ਮੌਕੇ ਤੇ ਇਹ ਮੇਲਾ ਕਰ ਦਿਤਾ ਜਾਏ। ਇਸੇ ਬਹਾਨੇ ਸਿੰਘ ਇਕੱਠੇ ਹੋ ਸਕਣਗੇ ਅਤੇ ਪੰਥ ਸਬੰਧੀ ਸਾਂਝੀਆਂ ਵਿਚਾਰਾਂ ਕਰ ਸਕਣਗੇ।

ਅੰਮ੍ਰਿਤਸਰ ਦਾ ਕਾਜ਼ੀ ਭਾਈ ਜੀ ਦਾ ਮਿੱਤਰ ਸੀ। ਰਲ ਮਿਲ ਕੇ ਧਾਰਮਕ ਗੋਸ਼ਟਾਂ ਹੁੰਦੀਆਂ ਰਹਿੰਦੀਆਂ ਸਨ। ਭਾਈ ਜੀ ਨੇ ਕਾਜ਼ੀ ਨੂੰ ਆਖਿਆ ਅਤੇ ਕਾਜ਼ੀ ਨੇ ਉਨ੍ਹਾਂ ਦੀ ਦਰਖ਼ਾਸਤ ਲਾਹੌਰ ਖ਼ਾਨ ਬਹਾਦਰ ਕੋਲ ਪੁਚਾ ਦਿਤੀ। ਖ਼ਾਨ ਬਹਾਦਰ ਦੇ ਮਨ ਵਿਚ ਬੇਈਮਾਨੀ ਸੀ। ਖ਼ਾਨ ਬਹਾਦਰ ਮੇਲਾ ਲਗਾਉਣ ਸਬੰਧੀ

ਮੰਨ ਗਿਆ ਅਤੇ ਨਾਲ ਸ਼ਰਤ ਰੱਖੀ ਕਿ ਆਮਦਨੀ ਚੋਂ ਪੰਜ ਹਜ਼ਾਰ ਰੁਪਿਆ ਸਰਕਾਰੀ ਖਜ਼ਾਨੇ ਨੂੰ ਦਿਤਾ ਜਾਏ। ਭਾਈ ਜੀ ਨੂੰ ਆਸ ਸੀ ਕਿ ਇਸ ਵਾਰ ਮੇਲਾ ਭਰ ਕੇ ਲਗੇਗਾ, ਇਸ ਲਈ ਉਹ ਸੂਬੇ ਦੀ ਰੁਪਿਆਂ ਵਾਲੀ ਸ਼ਰਤ ਵੀ ਮੰਨ ਗਏ।

ਮੇਲੇ ਤੋਂ ਦੋ ਚਾਰ ਦਿਨ ਪਹਿਲਾਂ ਹੀ ਖ਼ਾਨ ਬਹਾਦਰ ਨੇ ਅਮਨ ਕਾਇਮ ਰੱਖਣ ਦੇ ਬਹਾਨੇ ਆਪਣੀਆਂ ਫ਼ੌਜਾਂ ਘਲ ਦਿਤੀਆਂ। ਇਸ ਗੱਲ ਦੀ ਸੂਹ ਸਿੰਘਾਂ ਨੂੰ ਮਿਲ ਗਈ ਅਤੇ ਉਹ ਸੂਬੇ ਦੀ ਨੀਅਤ ਨੂੰ ਤਾੜ ਗਏ। ਇਸ ਲਈ ਦੀਪਮਾਲਾ ਵਾਲੇ ਦਿਨ ਕੋਈ ਸਿੱਖ ਸੰਗਤਾਂ ਨ ਪਹੁੰਚੀਆਂ।

ਭਾਈ ਕਾਹਨ ਸਿੰਘ ਜੀ ਨਾਭਾ 'ਗੁਰਸ਼ਬਦ ਰਤਨਾਕਰ ਮਹਾਨ ਕੋਸ਼' ਵਿਚ ਇਸ ਘਟਨਾ ਬਾਰੇ ਇਸ ਤਰ੍ਹਾਂ ਲਿਖਦੇ ਹਨ, 'ਅੰਮ੍ਰਿਤਸਰ ਜੀ ਦੀਪਮਾਲਾ ਦਾ ਮੇਲਾ ਕਈ ਵਰ੍ਹਿਆਂ ਤੋਂ ਤੁਰਕਾਂ ਨੇ ਹੁਕਮਨ ਬੰਦ ਕਰ ਦਿਤਾ ਸੀ। ਭਾਈ ਮਨੀ ਸਿੰਘ ਨੇ ਸੂਬਾ ਲਾਹੌਰ ਨੂੰ ਪੰਜ ਹਜ਼ਾਰ ਰੁਪਯਾ ਟੈਕਸ ਦੇਣਾ ਕਰ ਕੇ ਮੇਲੇ ਦੀ ਮਨਜ਼ੂਰੀ ਲਈ, ਪਰ ਸੂਬੇ ਨੇ ਅੰਮ੍ਰਿਤਸਰ ਦੇ ਚੌਹੀਂ ਪਾਸੀਂ ਪਹਿਰੇ ਲਾ ਦਿਤੇ, ਜਿਸਤੋਂ ਲੋਕ ਡਰਦੇ ਮੇਲੇ ਨਾ ਆਏ ਅਰ ਕੁਝ ਪੂਜਾ ਨ ਚੜ੍ਹੀ। ਸੂਬੇ ਨੇ ਰੁਪਯਾ ਨਾ ਅਦਾ ਕਰਨ ਦੇ ਅਪਰਾਧ ਵਿਚ ਭਾਈ ਸਾਹਿਬ ਨੂੰ ਕੈਦ ਕਰ ਲਿਆ ਅਰ ਇਸਲਾਮ ਵਿਚ ਲਿਆਉਣ ਦੇ ਅਨੇਕ ਯਤਨ ਕੀਤੇ। ਜਦ ਕਾਮਯਾਬੀ ਨਾ ਹੋਈ, ਤਦ ਜੱਲਾਦ ਤੋਂ ਅੰਗ ਅੰਗ ਜੁਦਾ ਕਰਵਾ ਦਿੱਤੇ। ਸੰਮਤ 1794 ਵਿਚ ਭਾਈ ਮਨੀ ਸਿੰਘ ਧਰਮਵੀਰ ਨੇ ਜਿਥੇ ਸ਼ਹੀਦੀ ਪਾਈ ਹੈ, ਉਹ ਪਵਿਤ੍ਰ ਸ਼ਹੀਦ ਗੰਜ ਲਾਹੌਰ ਦੇ ਕਿਲੇ ਪਾਸ ਹੈ।' ਆਮ ਕਥਾ ਅਨੁਸਾਰ ਤਾਂ ਇਹ ਘਟਨਾ ਇਸ ਤਰ੍ਹਾਂ ਬਿਆਨ ਕੀਤੀ ਜਾਂਦੀ ਹੈ ਕਿ ਜਦੋਂ ਜੱਲਾਦ ਭਾਈ ਜੀ ਨੂੰ ਕਤਲ ਕਰਨ ਲਗਾ ਤਾਂ ਭਾਈ ਜੀ ਨੂੰ ਸਿੱਖ ਜਾਂ ਸੰਗਤ ਦਾ ਸਰਾਪ ਯਾਦ ਆ ਗਿਆ ਅਤੇ ਉਨ੍ਹਾਂ ਨੇ ਜੱਲਾਦ ਨੂੰ ਅੰਗ ਅੰਗ ਕੱਟਣ ਲਈ ਕਿਹਾ। ਮੁਹੰਮਦ ਲਤੀਫ਼ ਨੇ ਸ਼ਹੀਦੀ ਦੀ ਇਸ ਘਟਨਾ ਦਾ ਸੰਮਤ 1785 (ਹਿਜਰੀ 1140) ਲਿਖਿਆ ਹੈ ਅਤੇ ਇਹ ਘਟਨਾ ਮੀਰ ਮੰਨੂ ਦੀ ਅਮਲਦਾਰੀ ਵਿਚ ਵਾਪਰੀ ਦਸੀ ਹੈ. ਭਾਈ ਗਿਆਨ ਸਿੰਘ ਜੀ ਨੇ ਸੰਮਤ 1795 ਲਿਖਿਆ ਹੈ, ਪਰ ਭਾਈ ਕਾਹਨ ਸਿੰਘ ਜੀ ਅਨੁਸਾਰ ਪੁਰਾਣੇ ਪੰਥ ਪ੍ਰਕਾਸ਼ ਵਿਚ ਲਿਖਿਆ ਸੰਮਤ 1794 ਹੀ ਸਹੀ ਪ੍ਰਤੀਤ ਹੁੰਦਾ ਹੈ।

## 14

# ਨਿਚੋੜ

ਪੰਜਾਬੀ ਦੇ ਸਾਹਿਤਕ ਖੇਤਰ ਵਿਚ ਭਾਈ ਮਨੀ ਸਿੰਘ ਜੀ ਨੂੰ ਬਹੁਤ ਉੱਚੀ ਪਦਵੀ ਪ੍ਰਾਪਤ ਹੈ। ਗਿਆਨ ਰਤਨਾਵਲੀ, ਭਗਤ ਰਤਨਾਵਲੀ, ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਤੇ ਹੋਰ ਕਈ ਟੀਕੇ ਭਾਈ ਮਨੀ ਸਿੰਘ ਦੀ ਸ਼ਖ਼ਸੀਅਤ ਦਾ ਚਮਤਕਾਰ ਹਨ। ਭਾਵੇਂ ਉਨ੍ਹਾਂ ਨੇ ਇਹ ਪੁਸਤਕਾਂ ਲਿਖੀਆਂ ਹਨ ਜਾਂ ਨਹੀਂ, ਪਰ ਉਨ੍ਹਾਂ ਦੀ ਸ਼ਖ਼ਸੀਅਤ ਦੀ ਛਾਪ ਇਨ੍ਹਾਂ ਉਤੇ ਜ਼ਰੂਰ ਹੈ।

ਭਾਈ ਮਨੀ ਸਿੰਘ ਜੀ ਇਕ ਸ਼੍ਰੋਮਣੀ ਗਿਆਨੀ ਸਨ, ਇਸ ਲਈ ਉਨ੍ਹਾਂ ਦੀ ਵਿਦਵਤਾ ਅੱਜ ਦਿਨ ਤਕ ਸੰਪਰਦਾਈ ਗਿਆਨੀਆਂ ਵਿਚ ਕੰਮ ਕਰ ਰਹੀ ਹੈ। ਭਾਈ ਗੁਰਦਾਸ ਦਾ ਪ੍ਰਭਾਵ ਅਸੀਂ ਭਾਈ ਮਨੀ ਸਿੰਘ ਜੀ ਉਤੇ ਉਨ੍ਹਾਂ ਦੇ ਉਪਦੇਸ਼ਾਂ ਰਾਹੀਂ ਵੇਖਦੇ ਹਾਂ ਅਤੇ ਭਾਈ ਮਨੀ ਸਿੰਘ ਦੇ ਉਪਦੇਸ਼ਾਂ ਨੇ ਨਿਰਮਲੇ ਤੇ ਉਦਾਸੀ ਸਾਧੂਆਂ ਅਤੇ ਨਵੀਨ ਸਮੇਂ ਵਿਚ ਭਾਈ ਵੀਰ ਸਿੰਘ ਦੀਆਂ ਲਿਖਤਾਂ ਉਤੇ ਆਪਣਾ ਪ੍ਰਭਾਵ ਪਾਇਆ ਹੈ।

ਸਮਾਜਕ ਤੇ ਰਾਜਨੀਤਕ ਹਾਲਾਤ ਦਾ ਉਨ੍ਹਾਂ ਦੇ ਵਿਚਾਰਾਂ ਤੇ ਸ਼ੈਲੀ ਉਤੇ ਬਹੁਤ ਘਟ ਪ੍ਰਭਾਵ ਪਿਆ ਹੈ। ਇਹਦਾ ਕਾਰਨ ਇਹ ਹੈ ਕਿ ਉਨ੍ਹਾਂ ਦਾ ਸਾਹਿਤ ਖੇਤਰ ਵਿਚ ਕੰਮ ਗੁਰੂ ਸਾਹਿਬਾਨ ਦੀਆਂ ਵਿਚਾਰਾਂ ਨੂੰ ਪ੍ਰਗਟਾਣਾ ਤੇ ਸਪਸ਼ਟ ਕਰਨਾ ਸੀ। ਉਨ੍ਹਾਂ ਨੇ ਹਿੰਦੂਆਂ ਤੇ ਮੁਸਲਮਾਨਾਂ ਦੇ ਧਾਰਮਕ ਫ਼ਲਸਫ਼ੇ ਦਾ ਚੰਗੀ ਤਰ੍ਹਾਂ ਅਧਿਐਨ ਕੀਤਾ ਸੀ, ਇਸ ਲਈ ਉਨ੍ਹਾਂ ਦੀ ਵਿਆਖਿਆ ਵਿਚ ਧਾਰਮਕ ਫ਼ਿਲਾਸਫ਼ੀਆਂ ਦੀ ਤੁਲਨਾਤਮਕ ਦ੍ਰਿਸ਼ਟੀ ਨਾਲ ਕੀਤੀ ਹੋਈ ਵਿਚਾਰ ਮਿਲਦੀ ਹੈ।

ਭਾਈ ਸਾਹਿਬ ਨਾਲ ਸਬੰਧਤ ਰਚਨਾਵਾਂ ਨੂੰ ਪੜ੍ਹ ਕੇ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ—

(ੳ) ਇਨ੍ਹਾਂ ਰਚਨਾਵਾਂ ਚੋਂ ਉਨ੍ਹਾਂ ਦੀਆਂ ਪ੍ਰਸਿੱਧ ਰਚਨਾਵਾਂ ਗਿਆਨ ਰਤਨਾਵਲੀ ਤੇ ਭਗਤ ਰਤਨਾਵਲੀ ਵਿਚ ਉਨ੍ਹਾਂ ਦੀ ਜੋੜੀ ਰਮ ਰਹੀ ਹੈ।

(ਅ) ਇਨ੍ਹਾਂ ਪੁਸਤਕਾਂ ਦੇ ਸ਼ੁਰੂ ਦੇ ਪੈਰੇ ਇਸ ਗੱਲ ਦੇ ਸੂਚਕ ਹਨ ਕਿ ਭਾਈ ਜੀ ਦੇ ਬਚਨਾਂ ਨੂੰ ਕਿਸੇ ਹੋਰ ਗੁਰਸਿੱਖ ਨੇ ਇਕੱਠਾ ਕਰ ਕੇ ਇਨ੍ਹਾਂ ਪੁਸਤਕਾਂ ਦੇ ਰੂਪ ਵਿਚ ਸੰਪਾਦਿਤ ਕੀਤਾ ਹੈ।

(ੲ) ਗੁਰ ਬਿਲਾਸ ਪਾਤਸ਼ਾਹੀ ਛੇਵੀਂ ਦਾ ਆਦਿ ਵੀ ਇਨ੍ਹਾਂ ਪੁਸਤਕਾਂ ਦੇ ਆਦਿ ਨਾਲ ਮਿਲਦਾ ਹੈ ਅਤੇ ਉਸ ਪੁਸਤਕ ਦਾ ਕਰਤਾ ਭਾਈ ਮਨੀ ਸਿੰਘ ਜੀ ਦੇ ਸੇਵਕ ਭਾਈ ਧਰਮ ਸਿੰਘ ਜੀ ਦਾ ਸੇਵਕ ਹੈ। ਇਸ ਲਈ ਹੋ ਸਕਦਾ ਹੈ ਕਿ ਇਹ ਪੁਸਤਕਾਂ ਵੀ ਉਸ ਨੇ ਜਾਂ ਉਸ ਦੇ ਕਿਸੇ ਗੁਰਭਾਈ ਨੇ ਰਚੀਆਂ ਹੋਣ।

(ਸ) ਗੁਰ ਸ਼ਬਦ ਸਿਧੀ ਅਥਵਾ ਸਰਧਾ ਪੂਰਨ ਅਤੇ ਜਪੁਜੀ ਸਾਹਿਬ ਦਾ ਟੀਕਾ ਜਿਨ੍ਹਾਂ ਦਾ ਜ਼ਿਕਰ ਇਸ ਪੁਸਤਕ ਵਿਚ ਆਇਆ ਹੈ, ਉਹ ਭਾਈ ਮਨੀ ਸਿੰਘ ਦੀਆਂ ਰਚਨਾਵਾਂ ਨਹੀਂ ਹੋ ਸਕਦੀਆਂ ਕਿਉਂਕਿ ਉਨ੍ਹਾਂ ਵਿਚ ਗੁਰਬਾਣੀ ਦੇ ਸ਼ਬਦਾਂ ਨੂੰ ਮੰਤਰਾਂ ਦੇ ਰੂਪ ਵਿਚ ਪ੍ਰਗਟ ਕੀਤਾ ਗਿਆ ਹੈ ਅਤੇ ਇਕ ਗੁਰਸਿੱਖ 'ਵਾਹਿਗੁਰੂ' ਗੁਰਮੰਤਰ ਬਿਨਾ ਹੋਰ ਕਿਸੇ ਮੰਤਰ ਵਿਚ ਵਿਸ਼ਵਾਸ ਨਹੀਂ ਰਖਦਾ।

(ਹ) ਗਿਆਨ ਰਤਨਾਵਲੀ ਤੇ ਭਗਤ ਰਤਨਾਵਲੀ ਵਿਚ ਗੁਰਮਤ ਨੂੰ ਮੁੱਖ ਰੱਖਦਿਆਂ ਕਈ ਭੁੱਲਾਂ ਕੀਤੀਆਂ ਗਈਆਂ ਹਨ, ਜਿਨ੍ਹਾਂ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਇਹ ਰਚਨਾਵਾਂ ਭਾਈ ਮਨੀ ਸਿੰਘ ਦੀਆਂ ਨਹੀਂ ਹੋ ਸਕਦੀਆਂ, ਸਗੋਂ ਕਿਸੇ ਸਿੱਖ ਨੇ ਲਿਖੀਆਂ ਹਨ ਜਿਸਨੂੰ ਗੁਰਮਤ ਦੇ ਫ਼ਲਸਫੇ ਤੇ ਪੂਰਾ ਕਾਬੂ ਨਹੀਂ ਸੀ।

(ਕ) ਭਾਈ ਜੀ ਦੀ ਚਿਠੀ ਨੂੰ ਧਿਆਨ ਨਾਲ ਪੜ੍ਹਿਆਂ ਭਾਈ ਜੀ ਦੀ ਬੋਲੀ ਤੇ ਮੁਹਾਵਰਾ ਗਿਆਨ ਰਤਨਾਵਲੀ ਤੇ ਭਗਤ ਰਤਨਾਵਲੀ ਦੀ ਬੋਲੀ ਤੇ ਮੁਹਾਵਰੇ ਤੋਂ ਕਾਫ਼ੀ ਅੱਡ ਭਾਸਦੇ ਹਨ।

(ਖ) ਗਿਆਨ ਰਤਨਾਵਲੀ ਤੇ ਭਗਤ ਰਤਨਾਵਲੀ ਦੀ ਵਾਰਤਕ-ਸ਼ੈਲੀ ਕਾਫ਼ੀ ਚੌੜੇ ਪਸਾਰੇ ਤੇ ਖ਼ਿਆਲਾਂ ਨੂੰ ਬੰਨ੍ਹਣ ਵਿਚ ਸਫ਼ਲ ਹੋਈ ਹੈ।

(ਗ) ਸ਼ੈਲੀ ਵਿਆਖਿਆਤਮਕ ਹੈ ਅਤੇ ਲਿਖਾਰੀ ਨੇ ਇਸਨੂੰ ਉਪਮਾਵਾਂ ਤੇ ਰੂਪਕ ਵਰਤ ਕੇ ਵਧੇਰੇ ਸੁੰਦਰ ਬਣਾਇਆ ਹੈ।

(ਘ) ਲਿਖਾਰੀ ਨੇ ਵਿਚਾਰਾਂ ਨੂੰ ਪ੍ਰਗਟਾਣ ਲਗਿਆ ਕਈ ਥਾਵਾਂ ਤੇ ਕਾਫ਼ੀ ਮੌਲਿਕਤਾ ਵੀ ਵਿਖਾਈ ਹੈ।

## ਇਸ ਸੀਰੀਜ਼ ਦੀਆਂ ਹੋਰ ਪੁਸਤਕਾਂ

1. ਗੁਰੂ ਨਾਨਕ ਵਾਰਤਾ
2. ਗੁਰੂ ਰਵਿਦਾਸ ਵਾਰਤਾ
3. ਭਗਵਾਨ ਮਹਾਂਵੀਰ
4. ਈਸਾ
5. ਭਗਤ ਕਬੀਰ ਜੀ




9519—ਸੈ. ਦੇ. ਮ. ਆ. ਸੀ. — 1130